ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




ਜੁਲਾਈ-ਅਗਸਤ 2011

15/-

## ਅੰਤਰ ਝਾਤ:

ਭ੍ਰਿਸ਼ਟਾਚਾਰ ਤੇ ਕਾਲੇ ਧਨ ਦਾ ਭਗਵਾਂਕਰਨ

ਸੁੰਦਰਤਾ ਦਾ ਸਿਆਸੀ ਅਰਥ ਸ਼ਾਸਤਰ

ਕੈਮਿਸਟ ਦੀਆਂ ਦੁਕਾਨਾਂ ਤੇ ਨਸ਼ੇ

ਹਵਾ 'ਚ ਲਿਖੇ ਹਰਫ਼




ਬੰਦਾ ਸੁਪਨੇ ਨਵਿਆਂ ਦੇ ਲੈਂਦਾ ਹੈ, ਤੁਰਦਾ ਅਕਸਰ ਪੁਰਾਣੇ ਰਾਹਾਂ 'ਤੇ ਹੈ। ... ਚੀਨੀ ਕਹਾਵਤ

कविता

## ਧੁੰਦ ਤੋਂ ਪਾਰ

*ਮਦਨ ਵੀਰਾ*

ਮੇਰਾ ਫਿਕਰ ਨਾ ਕਰਨਾ
ਮੈਂ ਕਿਤੇ ਨਹੀਂ ਗਿਆ
ਅੰਗ-ਸੰਗ ਹਾਂ ਧਾਡੇ
ਮੈਂ ਸ਼ਬਦਾਂ ਦੇ ਜੰਗਲ 'ਚ
ਨਾ ਉਲਝਿਆ ਹਾਂ, ਨਾ ਅਸਤਿਆ ਹੀ

ਮੈਂ ਬਸ ਉਸ ਪੂਜ ਪੁਸਤਕ ਦੇ ਸਨਮੁੱਖ ਹਾਂ
ਜਿਹੜੀ ਕਰਮ ਕਰਨ ਨੂੰ ਤਾਂ ਮਹਾਤਮ ਗਿਣਦੀ ਹੈ
ਪਰ ਫਲ ਦੀ ਇੱਛਾ ਪਾਪ ਦੱਸ ਕੇ
ਹੱਕ ਤੋਂ ਹੋੜਦੀ ਹੈ
ਨਿਆਂ ਤੋਂ ਵਰਜਦੀ ਹੈ
ਤੇ ਨਕਾਰਦੀ ਹੈ ਮਿਹਨਤ ਨੂੰ, ਮੁੜ੍ਹਕੇ ਨੂੰ

ਮੈਂ ਉਸ ਕੁਫਰ ਨੂੰ
ਉਸ ਝੂਠ ਨੂੰ ਮੁਖਾਤਬ ਹਾਂ
ਜਿਹੜਾ ਸਾਡੀ ਜਹਾਲਤ ਨੂੰ, ਜਲਾਲਤ ਨੂੰ
ਪਿਛਲੇ ਕਰਮਾਂ ਦਾ ਫਲ ਦਸਦਾ ਹੈ
ਤੇ ਛਲਦਾ ਹੈ

ਮੈਂ ਉਸ ਪਾਖੰਡ, ਉਸ ਦੰਭ ਦੇ ਸਾਹਮਣੇ ਹਾਂ
ਜਿਹੜਾ ਮਾਨਵ ਦੇ ਇੱਕ ਨੂਰ ਦਾ ਢੰਡੋਰਾ ਪਿਟਦਾ ਏ
ਤੇ ਖੁਦ ਰੰਗਾਂ ਤੇ ਨਸਲਾਂ ਦੇ ਜੋੜ 'ਚੋਂ
ਆਪਣੇ ਰੰਗ, ਆਪਣੀ ਨਸਲ ਨੂੰ ਵਡਿਆਉਂਦਾ ਏ

ਮੈਂ ਉਸ ਮੁਹਾਵਰੇ ਨਾਲ ਦੋ-ਚਾਰ ਹਾਂ
ਜਿਸਦਾ ਦਾਅਵਾ
ਸੱਤੀ ਵੀਹੀਂ ਸੌ ਗਿਣਦਾ ਹੈ
ਮੈਂ ਸ਼ਬਦਾਂ ਦੇ ਜੰਗਲ 'ਚ ਨਹੀਂ
ਅਰਥਾਂ ਦੀ ਤਹਿ ਤੱਕ
ਧਾਡੇ ਨਾਲ ਹਾਂ
ਧਾਡੇ ਅੰਗ-ਸੰਗ ਹਾਂ

madanveera@yahoo.com
Mob.: 94176-83769

## ਤਤਕਰਾ

| | |
|---|---|
| 1. ਸੰਪਾਦਕੀ | 3 |
| 2. ਭ੍ਰਿਸ਼ਟਾਚਾਰ ਤੇ ਕਾਲੇ ਧਨ ਦਾ ਭਗਵਾਂਕਰਨ | 4 |
| 3. ਨਾਂਹ ਪੱਖੀ ਨਾਸਤਿਕਤਾ | 9 |
| 4. ਸੁੰਦਰਤਾ ਦਾ ਸਿਆਸੀ ਅਰਥ ਸ਼ਾਸਤਰ | 12 |
| 5. ਤਰਕ ਵਿਵਹਾਰ | 15 |
| 6. ਕੈਮਿਸਟ ਦੀਆਂ ਦੁਕਾਨਾਂ ਤੇ ਨਸ਼ੇ | 19 |
| 7. ਤਰਕਸ਼ੀਲ ਲਹਿਰ ਦੀ ਸਾਰਥਕਤਾ | 23 |
| 8. ਕਰਾਮਾਤੀ ਨਗਾਂ ਦਾ ਵਪਾਰ | 26 |
| 9. ਵੰਨਗੀ | 28 |
| 10. ਸਾਹਿਤ ਦਾ ਚਾਨਣ | 30 |
| 11. ਸਬਰੀਮਾਲਾ ਦਾ ਦੁਖਾਂਤ | 32 |
| 12. ਜ਼ਿੰਦਗੀ ਦੀ ਕੁੰਜੀ | 34 |
| 13. ਜਗਿਆਸਾ | 35 |
| 14. ਖੋਜ ਖ਼ਬਰ | 36 |
| 15. ਹਵਾ 'ਚ ਲਿਖੇ ਹਰਫ਼ | 38 |
| 16. ਸ਼ੱਕਰ ਰੋਗ | 39 |
| 17. ਸਕੂਲ ਵਾਲੀ ਮਟੀ | 41 |
| 18. ਮਨੋਰੋਗ ਮਾਹਿਰ ਦੀ ਕਲਮ ਤੋਂ | 43 |
| 19. ਪਾਠੀ ਤੋਂ ਤਰਕਸ਼ੀਲ ਤੱਕ | 45 |
| 20. ਕੁਦਰਤੀ ਖਗੋਲੀ ਵਰਤਾਰਾ : ਗ੍ਰਹਿਣ | 47 |
| 21. ਸਮਾਧਾਂ ਦਾ ਅੰਤ | 49 |
| 22. ਤੁਹਾਡੇ ਹੁੰਗਾਰੇ | 53 |
| 23. ਸਾਹਿਤ ਤੇ ਤਰਕਸ਼ੀਲ | 54 |

### ਕਲਮ ਚੁੱਕੋ

ਸਿਲਵਰ ਜੁਬਲੀ ਅੰਕ ਬਾਰੇ ਮੈਂਬਰਾਂ/ਪਾਠਕਾਂ ਦੇ ਜਿਆਦਾ ਟੁੱਟਵੇਂ ਜ਼ੁਬਾਨੀ ਸੁਝਾਅ ਹੀ ਆਏ ਹਨ। ਇਹ ਬੇ-ਲਿਹਾਜ਼ੀ ਤਕਲੀਫ ਦੇਹ ਹੈ। ਉਕਤ ਅੰਕ ਦੀ ਦਿਖ, ਵਿਸ਼ਾ ਵਸਤੂ ਅਤੇ ਤਰਤੀਬ ਆਦਿ ਬਾਰੇ ਆਪਣੀਆਂ ਆਲੋਚਨਾਤਮਕ ਸੁਝਾਅ/ਟਿੱਪਣੀਆਂ ਲਿਖ ਕੇ ਭੇਜੋ ਤਾਂ ਜੋ ਆਉਣ ਵਾਲੇ ਅੰਕਾਂ/ਵਿਸ਼ੇਸ਼ ਅੰਕਾਂ 'ਚ ਹੋਰ ਨਿਖਾਰ ਲਿਆਂਦਾ ਜਾ ਸਕੇ। ...*ਅਦਾਰਾ*

ਸੰਪਰਕ, ਰਚਨਾਵਾਂ ਤੇ ਚੰਦਿਆਂ ਲਈ ਪਤਾ :
ਮੁੱਖ ਦਫਤਰ, ਤਰਕਸ਼ੀਲ ਭਵਨ, ਬਰਨਾਲਾ
(ਫੋਨ : 01679-241466)

ਸੰਪਾਦਕ, ਮਾਲਕ, ਪ੍ਰਿੰਟਰ ਤੇ ਪ੍ਰਕਾਸ਼ਕ ਅਵਤਾਰ ਐੱਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਜ਼ਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਸੋਚ ਵਿਚਾਰ ਕੇ ਕੀਤੇ ਕੰਮਾਂ ਨਾਲੋਂ ਆਦਤ ਵੱਸ ਕੀਤੇ ਕੰਮਾਂ ਦੀ ਗਿਣਤੀ ਜਿਆਦਾ ਹੁੰਦੀ ਹੈ।
- ਰੋਮਨ ਕਹਾਵਤ

**ÎÖ ÃéÌçÕ:**
ਅਵਤਾਰ ਗੋਂਦਾਰਾ
(98552-05818)
gondarasa@yahoo.com

**ÃçÔ-ÃéÌçÕ :**
ਰਾਮ ਸਵਰਨ ਲੱਖੇਵਾਲੀ
(94173-62085)
ramswarn@gmail.com
ਸੁਖਵਿੰਦਰ ਬਾਗਪੁਰ
(94176-27538)
tarkshil@yahoo.co.in

**ÃñÌÔÕÌð :**
ਵਿਜੈ ਬੰਬੇਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ

**ÇòçÔÌ êÌåÌÇéè :**
ਅਵਤਾਰ ਗਿੱਲ ਕੈਨੇਡਾ

ਟਾਈਪ ਸੈਟਿੰਗ: ਦੀਪਕ ਸੋਨੀ

**ÎÖ êÌÎèÕ :**
ਜਸਵੰਤ ਜੀਰਖ਼ (98151-69825)

**Üç**

| | |
|---|---|
| ਸਲਾਨਾ | 80 ਰੁਪਏ |
| ਵਿਦੇਸ਼ | 1000 ਰੁਪਏ |

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

ਚੰਦੇ ਤੇ ਸਹਾਇਤਾ ਭੇਜਣ ਲਈ
ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ:
0044000100282234

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ:
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ
ਬਰਨਾਲਾ (ਪੰਜਾਬ) -148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


ਸੰਪਾਦਕੀ:-

## IQ ਅਤੇ EQ

ਸਾਰੇ ਪੜ੍ਹੇ-ਲਿਖਿਆਂ ਨੂੰ ਪਤਾ ਹੈ ਕਿ Intelligence Quotient ਦਾ ਮਤਲਬ, ਬੁੱਧੀ, ਯਾਦ ਸ਼ਕਤੀ ਅਤੇ ਨਿਰਣਾ ਸ਼ਕਤੀ ਦਾ ਜਮ੍ਹਾ-ਜੋੜ੍ਹ ਹੁੰਦਾ ਹੈ। ਜੋ ਦਾਖਲਾ ਜਾਂ ਨੌਕਰੀ ਲੈਣ ਵੇਲੇ ਪਰਖਿਆ ਜਾਂਦਾ ਹੈ। ਪਰ ਨਿੱਜੀ, ਪਰਿਵਾਰਕ, ਸਮਾਜਕ, ਸਿਆਸੀ ਜਿੰਦਗੀ 'ਚ ਇਸ ਦੀ ਵਰਤੋਂ ਘੱਟ ਹੁੰਦੀ ਹੈ। ਰਵਾਇਤ ਅਤੇ ਪੂਰਵ ਗ੍ਰਹਿ (Prejudice) ਸਾਡੇ ਮਨਾਂ 'ਤੇ ਭਾਰੂ ਰਹਿੰਦੇ ਹਨ ਜੋ ਮਨੁੱਖ ਦੇ ਭਾਵ ਸੰਸਾਰ Emotional Quotient ਦਾ ਸ਼ਕਤੀਸ਼ਾਲੀ ਹਿੱਸਾ ਹਨ ਜਿਸ ਵਿੱਚ ਉਸ ਦੀਆਂ ਭਾਵਨਾਵਾਂ, ਸ਼ਰਧਾ, ਆਸਥਾ, ਭਾਵੁਕਤਾ ਆਦਿ ਆ ਜਾਂਦੀਆਂ ਹਨ। ਅਮਾਨਵੀ ਬਾਹਰਮੁਖੀ ਸਥਿੱਤੀਆਂ ਵਿਅਕਤੀ ਦੇ IQ ਨੂੰ ਨਿਸੱਤਾ ਕਰਦਿਆਂ ਉਸ ਦੇ EQ ਨੂੰ ਹੱਲਾ ਸ਼ੇਰੀ ਦਿੰਦੀਆਂ ਅਤੇ ਬਣਾਈ ਰੱਖਦੀਆਂ ਹਨ। ਇਸ ਲਈ ਮੱਧ ਵਰਗ ਅਤੇ ਨਿਮਨਵਰਗ ਦਾ ਵੱਡਾ ਹਿੱਸਾ EQ ਦੇ ਪੈਂਤੜੇ ਤੋਂ ਦੁਆਲੇ ਵਾਪਰਦੀਆਂ ਘਟਨਾਵਾਂ ਵੱਲ ਆਪਣਾ ਪ੍ਰਤੀਕਰਮ ਕਰਦਾ ਹੈ। ਧਾਰਮਿਕ ਆਗੂ, ਪਿੱਛਾਖੜੀ ਸ਼ਕਤੀਆਂ ਤੇ ਉਹਨਾਂ ਦੇ ਨੁਮਾਇੰਦੇ ਇਸ ਦਾ ਰੱਜ ਕੇ ਲਾਹਾ ਲੈਂਦੇ ਹਨ। ਉਹ ਸ਼ਬਦਾਂ ਅਤੇ ਨਾਹਰਿਆਂ ਦੀ ਅਜਿਹੀ ਫੁੱਲਝੜੀ ਛੱਡਦੇ ਹਨ, ਜਿਸ ਨਾਲ ਕੁਝ ਸਮੇਂ ਲਈ ਸਾਰਾ ਅਸਮਾਨ ਰੁਸ਼ਨਾ ਜਾਂਦਾ ਹੈ ਅਤੇ ਪੜ੍ਹਿਆਂ ਲਿਖਿਆਂ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਹਨ। ਲਹਿਰ ਖੜ੍ਹੀ ਹੋ ਜਾਂਦੀ ਹੈ। ਕਾਰਕੁੰਨ ਅਤੇ ਪ੍ਰਸ਼ਾਸ਼ਨ ਰੁਝ ਜਾਂਦੇ ਹਨ। ਮੌਤਾਂ, ਭੰਨ-ਤੋੜ, ਮੁਕੱਦਮੇ ਅਤੇ ਮਨੁੱਖੀ ਅਧਿਕਾਰਾਂ ਦਾ ਸਿਲਸਿਲਾ ਚੱਲਦਾ ਹੈ। ਯੋਗ ਅਗਵਾਈ ਨਾ ਹੋਣ ਕਾਰਨ ਉਭਾਰ ਖਾਰਜ ਹੋ ਜਾਂਦਾ ਹੈ। ਦਮਨ ਅਤੇ ਲੁੱਟ ਨਵੇਂ ਰੂਪ ਅਤੇ ਅੰਦਾਜ਼ 'ਚ ਜਾਰੀ ਰਹਿੰਦੀ ਹੈ। ਇਸ ਵਰਤਾਰੇ 'ਚ IQ ਦੀ ਸ਼ਮੂਲੀਅਤ ਘੱਟ ਹੁੰਦੀ ਹੈ। EQ ਭਾਰੂ ਰਹਿੰਦਾ ਹੈ। ਨਮੂਨੇ ਵਜੋਂ ਦੋ ਉਦਾਹਰਣਾਂ ਕਾਫ਼ੀ ਹਨ। ਸੁਬਾਈ ਪ੍ਰਸੰਗ 'ਚ ਖਾਲਿਸਤਾਨੀ ਲਹਿਰ ਅਤੇ ਕੌਮੀ ਪੱਧਰ 'ਤੇ ਬਾਬਰੀ ਮਸਜਿਦ ਦੀ ਥਾਂ ਰਾਮ ਮੰਦਰ ਦੀ ਉਸਾਰੀ। ਇੱਕ 'ਸਿੱਖ ਕੌਮ' ਅਤੇ ਦੂਜੀ 'ਹਿੰਦੂ ਸਵੈਭਿਮਾਨ' ਦੇ ਧੂ ਪਾਊ ਨਾਅਰਿਆਂ ਨੂੰ ਲੈ ਕੇ ਆਈ। ਇਸ ਨੇ ਵੱਡੇ ਵੱਡਿਆਂ ਦੇ ਵਿਚਾਰਧਾਰਕ ਪੈਰ ਉਖਾੜ ਦਿੱਤੇ। ਇਹਨਾਂ ਦੇ ਹੱਕ 'ਚ ਪ੍ਰਵਾਣਤ ਸੰਕਲਪਾਂ ਨੂੰ ਤੋੜ ਕੇ ਥੀਸਿਜ਼ ਲਿਖੇ ਗਏ ਤੇ ਲਿਖੇ ਜਾ ਰਹੇ ਹਨ। ਇਹਨਾਂ ਲਹਿਰਾਂ ਨੇ, ਪੈਰੋਕਾਰ ਬਣੇ ਮਰਜੀਵੜਿਆਂ ਦਾ ਨਾ ਭਲਾ ਕਰਨਾ ਸੀ ਅਤੇ ਨਾ ਹੀ ਭਵਿੱਖ ਵਿੱਚ ਹੋਵੇਗਾ। ਪਰ ਉਭਾਰ ਕਮਾਲ ਦਾ ਸੀ। ਅਜਿਹੀਆਂ 78ਵਿਆਂ ਦੀ ਜੈ ਪ੍ਰਕਾਸ਼ ਨਰਾਇਣ ਅਤੇ 80ਵਿਆਂ ਦੀ ਵੀ.ਪੀ. ਸਿੰਘ ਲਹਿਰਾਂ ਨੇ ਵੀ ਆਮ ਬੰਦੇ ਦੀ ਝੋਲੀ ਵਿੱਚ ਕੁਝ ਨਹੀਂ ਪਾਇਆ। ਹਾਂ, ਮਲਾਈ ਭਾਜਪਾ ਲਾਹ ਕੇ ਲੈ ਗਈ। ਭਵਿੱਖ ਵਿੱਚ ਗੁੱਸਾ ਖਾਰਜ ਕਰਨ ਵਾਲੀਆਂ ਅਜੇਹੀਆਂ ਲਹਿਰਾਂ ਉਠਦੀਆਂ ਹੀ ਰਹਿਣਗੀਆਂ। ਹਾਲੀਆ ਭ੍ਰਿਸ਼ਟਾਚਾਰ ਵਿਰੋਧੀ ਲਹਿਰ ਵੀ ਇਸੇ ਵੰਨਗੀ ਦੀ ਹੈ। ਮੱਧ ਅਤੇ ਨਿਮਨਵਰਗ ਦਾ EQ ਪੂਰੇ ਜਲਾਲ ਵਿੱਚ ਹੈ। ਇਸ ਲਹਿਰ ਨੂੰ ਸਾਰੇ ਦੁੱਖਾਂ ਦੇ ਦਾਰੂ ਵਜੋਂ ਨਿਵਾਜਿਆ ਜਾ ਰਿਹਾ ਹੈ। ਗਲਤ ਗੱਲ ਦੇ ਖਿਲਾਫ਼ ਲੋਕਾਂ ਦਾ ਉਭਾਰ ਬੇਸ਼ੱਕ ਸ਼ੁੱਭ ਸ਼ਗਨ ਹੈ ਪਰ ਬਾਅਦ ਵਿੱਚ ਹੱਥ ਮਲਣ ਨਾਲੋਂ, ਲੜਾਈ ਦੇ ਨਾਲ-ਨਾਲ ਛਾਣਬੀਣ ਵੀ ਚੱਲਦੀ ਰਹਿਣੀ ਚਾਹੀਦੀ ਹੈ। ਨਾਹਰਿਆਂ ਦੀ ਚਕਾਚੌਂਧ 'ਚ ਗੁਆਚਣ ਤੋਂ ਪਹਿਲਾਂ ਆਗੂਆਂ ਦੀ ਖਸਲਤ ਤੇ ਮਨਸ਼ਿਆਂ ਦੀ ਨਜ਼ਰਸਾਨੀ ਵੀ ਜਰੂਰੀ ਹੈ। ਇਸ ਲਈ IQ ਅਤੇ EQ ਦੀ ਖੇਡ ਖੇਡਦਿਆਂ ਹੇਠ ਲਿਖੇ ਸੁਆਲਾਂ ਬਾਰੇ ਬਹਿਸ ਛੇੜੀਏ:-

- ਲੁੱਟ (Exploitation of Surplus Value) ਅਤੇ ਭ੍ਰਿਸ਼ਟਾਚਾਰ ਦਾ ਆਪਸੀ ਸੰਬੰਧ ਕੀ ਹੈ ?
- ਕੀ ਅਜੋਕੀ ਲੜਾਈ ਸਿਰਫ਼ ਭ੍ਰਿਸ਼ਟਾਚਾਰ ਖਿਲਾਫ਼ ਹੈ, ਲੁੱਟ ਖਿਲਾਫ਼ ਨਹੀਂ ?
- ਕੀ ਭ੍ਰਿਸ਼ਟਾਚਾਰ ਸਿਰਫ਼ ਕਾਂਗਰਸੀ ਕਰਦੇ ਹਨ। ਜੇ ਨਹੀਂ, ਤਾਂ ਭਾਜਪਾ ਤੇ ਸਹਿਯੋਗੀ ਪਾਰਟੀਆਂ ਦਾ ਪਿਛਲਾ ਰੋਲ ਕੀ ਹੈ ? ਚਰਚਿਤ ਲੋਕਪਾਲ ਬਿੱਲ (ਜੋ ਦੇਵਗੌੜਾ ਦੀ ਸਰਕਾਰ ਪਾਸ ਨਹੀਂ ਕਰ ਸਕੀ) ਇਹਨਾਂ ਦੇ ਛੇ ਸਾਲਾਂ ਦੇ ਰਾਜ 'ਚ ਪਾਸ ਕਿਉਂ ਨਹੀਂ ਹੋਇਆ ?
- ਅੰਨਾ ਹਜ਼ਾਰੇ ਅਤੇ ਕਈ ਟਰੱਸਟਾਂ ਤੇ ਦਰਜਨਾਂ ਕੰਪਨੀਆਂ ਦੇ ਸੰਚਾਲਕ ਰਾਮਦੇਵ ਦੀ ਲਹਿਰ ਦੀ ਪਿੱਠ 'ਤੇ ਲੋਟੂ ਕਾਰਪੋਰੇਟ ਜਗਤ ਕਿਉਂ ਖੜ੍ਹਾ ਹੈ ?
- ਕੀ ਚੋਰ ਹੀ ਵਾਹਰ ਦੀ ਅਗਵਾਈ ਤਾਂ ਨਹੀਂ ਕਰ ਰਿਹਾ ?

ਆਓ! ਭ੍ਰਿਸ਼ਟਾਚਾਰ ਵਿਰੋਧੀ ਜਾਂ ਅਜੇਹੀ ਕਿਸੇ ਵੀ ਲੋਕ ਲਹਿਰ ਨੂੰ, ਗਲਤ ਆਗੂਆਂ ਦੁਆਰਾ ਉਧਾਲੇ ਜਾਣ ਤੋਂ ਬਚਾਉਂਦਿਆਂ ਹੋਇਆਂ, ਆਪਣੀ ਸ਼ਕਤੀ, ਰੋਹ ਅਤੇ ਗੁੱਸੇ ਦੀ ਊਰਜਾ ਨੂੰ ਸਹੀ ਦਿਸ਼ਾ ਵਿੱਚ ਤੋਰੀਏ। gondarasa@yahoo.com

ਧੁਖਦੇ ਮਸਲੇ

# ਭ੍ਰਿਸ਼ਟਾਚਾਰ ਤੇ ਕਾਲੇ ਧਨ ਦਾ ਭਗਵਾਂਕਰਨ



ਹੇਮ ਰਾਜ ਸਟੈਨੋ

ਅਖਬਾਰਾਂ-ਰਸਾਲਿਆਂ ਵਿੱਚ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਦੇ ਵਰਤਾਰੇ ਬਾਰੇ ਵੱਖੋ-ਵੱਖਰੇ ਦ੍ਰਿਸ਼ਟੀਕੋਣਾਂ ਤੋਂ ਬੜਾ ਕੁੱਝ ਲਿਖਿਆ ਜਾ ਚੁੱਕਿਆ ਹੈ-ਇਹ ਕਿਉਂ ਹੈ ? ਕਿਉਂ ਵਧ ਰਿਹਾ ਹੈ ? ਪਿਛਲੇ ਅੰਕ ਵਿੱਚ ਅਸੀਂ ਇਸਦੇ ਖਾਤਮੇ ਦਾ ਸਹੀ ਹੱਲ ਵੀ ਪੇਸ਼ ਕਰ ਚੁੱਕੇ ਹਾਂ। ਇਸ ਵਾਰ ਸਵਾਮੀ ਰਾਮ ਦੇਵ ਦੀ ਮੁਹਿੰਮ ਦਾ ਵਿਸ਼ਲੇਸ਼ਣ ਕਰਕੇ ਸਿੱਟੇ ਕੱਢਾਂਗੇ।

ਵਿਸ਼ਵ ਹਿੰਦੂ ਪ੍ਰੀਸ਼ਦ ਦੇ ਮੁਖੀ ਅਸ਼ੋਕ ਸਿੰਗਲ ਨੇ ਰਾਮ ਦੇਵ ਤੇ ਉਸਦੇ ਸ਼ਰਧਾਲੂਆਂ 'ਤੇ ਪੁਲਸੀ ਕਾਰਵਾਈ ਨੂੰ 'ਸਾਧੂਆਂ ਦਾ ਅਪਮਾਨ..' ਕਿਹਾ ਹੈ। ਪਹਿਲਾਂ ਇਹ ਵਿਚਾਰਦੇ ਹਾਂ।

ਸਾਡੇ ਦੇਸ਼ ਦੀ ਹਿੰਦੂ ਪਰੰਪਰਾ ਅਨੁਸਾਰ ਸਾਧੂ ਉਹ ਹੈ ਜੋ ਆਪਣੀ ਆਸਥਾ ਅਨੁਸਾਰ ਜਪ-ਤਪ ਕਰੇ, ਜਿਸ ਦਾ ਦੁਨਿਆਵੀ ਮਸਲਿਆਂ ਨਾਲ ਕੋਈ ਸਰੋਕਾਰ ਨਾ ਹੋਵੇ। ਕੀ ਇਸ ਅਨੁਸਾਰ ਰਾਮ ਦੇਵ ਸਾਧੂਆਂ ਦੀ ਕਤਾਰ 'ਚ ਆਉਂਦੇ ਹਨ ? ਨਹੀਂ, ਕਿਉਂਕਿ ਰਾਮ ਦੇਵ ਦਾ ਯੋਗਾ ਕੈਂਪਾਂ 'ਚ ਮੋਟੀਆਂ ਫੀਸਾਂ ਵਸੂਲਣਾ, ਦਵਾਈਆਂ ਦੇ ਵਪਾਰ ਰਾਹੀਂ ਅੰਨੇ ਮੁਨਾਫੇ ਕਮਾਉਣਾ, ਸਰਕਾਰ ਤੋਂ ਜ਼ਮੀਨਾਂ ਦੇ ਵੱਡੇ ਟੁਕੜੇ ਮੁਫਤੋ-ਮੁਫਤੀ ਲੈਣੇ, ਗੱਲ ਕੀ ਜਿਵੇਂ ਵੀ ਸੂਤ ਆਉਂਦਾ ਹੈ ਚਾਰੇ-ਪਾਸਿਓਂ ਮਾਇਆ ਇਕੱਠੀ ਕਰਨੀ, ਵਰਗਾ ਸਾਰਾ ਕੁੱਝ ਸਾਧੂਆਂ ਦਾ ਵਿਹਾਰ ਨਹੀਂ ਬਣਦਾ। ਹਾਂ, 21 ਸਦੀ ਆਉਣ ਕਰਕੇ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਹਿੰਦੂ ਪਰੰਪਰਾ ਦੇ ਉਲਟ ਸਾਧੂ-ਸੰਤਾਂ ਦੀ ਪ੍ਰੀਭਾਸ਼ਾ ਬਦਲ ਲਈ ਹੋਵੇ ਤਾਂ ਕੁੱਝ ਕਹਿ ਨਹੀਂ ਸਕਦੇ !

ਦੂਸਰਾ ਰਾਮ ਦੇਵ ਨੇ ਕਿਹਾ ਹੈ ਕਿ ਉਹ ਤਾਂ 'ਬਾਬਾ ਲੋਕ' ਹਨ ਭਾਵ ਉਨ੍ਹਾਂ ਦਾ ਸਿਆਸਤ ਨਾਲ ਕੋਈ ਸਬੰਧ ਨਹੀਂ ਹੈ। ਕੀ ਉਹ ਵਾਕਿਆ ਹੀ ਸੱਚ ਬੋਲ ਰਹੇ ਹਨ ? ਸੱਚ ਤੋਂ ਸਿਵਾ ਕੁੱਝ ਨਹੀਂ ਬੋਲ ਰਹੇ ? ਲਗਦੇ-ਹੱਥ ਇਹ ਵੀ ਦੇਖ ਲਈਏ।

ਰਾਮ ਦੇਵ ਨੇ ਮਰਨ-ਵਰਤ ਵੇਲੇ ਜੋ ਮੰਗਾਂ ਰੱਖੀਆਂ ਸਨ, ਉਹ ਸਨ-ਕਾਲਾ ਧਨ ਕਢਵਾਉਣਾ, ਭ੍ਰਿਸ਼ਟਾਚਾਰ ਖਤਮ ਕਰਨਾ, ਲੋਕਪਾਲ ਕਾਨੂੰਨ ਬਣਾਉਣਾ, ਵੱਢੀ ਦੇ ਕੇਸਾਂ ਲਈ ਵਿਸ਼ੇਸ਼ ਅਦਾਲਤਾਂ, ਖੇਤੀ ਵਾਲੀ ਜ਼ਮੀਨ ਐਕੁਆਇਰ ਕਰਨ ਸਬੰਧੀ, ਮੈਡੀਕਲ ਅਤੇ ਹੋਰ ਪੇਸ਼ਾਵਰ ਕੋਰਸਾਂ ਲਈ ਹਿੰਦੀ ਦੀ ਵਰਤੋਂ ਜਾਂ ਖੇਤਰੀ ਭਾਸ਼ਾ ਦੀ ਵਰਤੋਂ ਸ਼ੁਰੂ ਕਰਨ ਦੇ ਕਾਨੂੰਨ ਬਣਾਉਣੇ ਅਤੇ ਚੋਣ ਸੁਧਾਰ ਕਰਨੇ ਵਗੈਰਾ ਵਗੈਰਾ। ਇਨ੍ਹਾਂ ਮੰਗਾਂ ਵਿੱਚ ਯੋਗਾ ਜਾਂ ਆਯੁਰਵੈਦਿਕ ਸਬੰਧੀ ਕੋਈ ਮੰਗ ਤਾਂ ਕੀ ਹੋਣੀ ਸੀ ਬਲਕਿ ਇਨ੍ਹਾਂ ਦਾ ਹਵਾ-ਪਿਆਜ਼ੀ ਭਾਹ ਵੀ ਨਹੀਂ ਹੈ। ਇਹ ਨਿਰੋਲ ਤੌਰ 'ਤੇ ਸਿਆਸੀ ਮੰਗਾਂ ਬਣਦੀਆਂ ਹਨ। ਇਸਤੋਂ ਇਲਾਵਾ ਉਨ੍ਹਾਂ ਨੇ ਆਪਣੇ 540 ਉਮੀਦਵਾਰ ਖੜ੍ਹੇ ਕਰਨ ਦਾ ਐਲਾਨ ਵੀ ਕੀਤਾ ਹੋਇਆ ਹੈ। ਇਹ ਸਾਰਾ ਕੁੱਝ ਸਿਆਸਤ ਹੀ ਬਣਦੀ ਹੈ। ਕੀ ਫਿਰ ਰਾਮ ਦੇਵ ਝੂਠ ਬੋਲ ਰਹੇ ਹਨ ? ਇਹ ਤਾਂ ਨਹੀਂ ਕਹਿੰਦੇ, ਪਰ ਇੱਕ ਗੱਲ ਦਾਅਵੇ ਨਾਲ ਕਹਿੰਦੇ ਹਾਂ ਕਿ ਉਹ ਸੱਚ ਨਹੀਂ ਬੋਲਦੇ।

ਇੱਥੇ ਕੋਈ ਸਵਾਲ ਉਠਾ ਸਕਦਾ ਹੈ ਕਿ ਕੀ ਰਾਮ ਦੇਵ ਯੋਗਾ ਸਿਖਾਉਣ ਅਤੇ ਆਯੁਰਵੈਦਿਕ ਦਵਾਈਆਂ ਦਾ ਧੰਦਾ ਕਰਨ ਦੇ ਨਾਲ ਨਾਲ ਸਿਆਸਤ ਵਿੱਚ ਹਿੱਸਾ ਨਹੀਂ ਲੈ ਸਕਦੇ ? ਲੈ ਸਕਦੇ ਹਨ। ਪਰ ਉਨ੍ਹਾਂ ਨੂੰ ਇਹ ਸਪੱਸ਼ਟ ਕਹਿਣਾ ਚਾਹੀਦਾ ਹੈ ਅਤੇ ਸਿਆਸੀ ਖੇਤਰ 'ਚ ਹਿੱਸਾ ਲੈਣ ਤੋਂ ਮੁਕਰਨ ਵਾਲੇ ਪਰਵਚਨ ਨਹੀਂ ਕਰਨੇ ਚਾਹੀਦੇ। ਇਹ ਤਾਂ ਆਮ ਇਨਸਾਨ ਨੂੰ ਵੀ ਨਹੀਂ ਸ਼ੋਭਦਾ 'ਬਾਬਾ ਲੋਕ' ਨੂੰ ਤਾਂ ਸ਼ੋਭਣਾ ਹੀ ਕੀ ਹੈ। ਕਹਿਣੀ ਅਤੇ ਕਰਨੀ ਵਿੱਚ ਸੁਮੇਲ ਦਾ ਨਾ ਹੋਣਾ ਸ਼ੱਕ ਪੈਦਾ ਕਰਦਾ ਹੁੰਦਾ ਹੈ। ਰਾਮ ਦੇਵ ਹੋਰੀਂ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਖਿਲਾਫ ਅੰਦੋਲਨ ਕਰ ਰਹੇ ਹਨ। ਪਰ ਉਹਨਾਂ ਦੀ ਕਹਿਣੀ-ਕਰਨੀ 'ਚ ਫਰਕ ਇਸ ਅੰਦੋਲਨ ਦੇ ਖਰਾ ਹੋਣ ਦੀ ਬਜਾਏ ਕਿਸੇ ਹੋਰ ਨਿਸ਼ਾਨੇ ਵੱਲ ਸੰਕੇਤ ਕਰਦਾ ਹੈ। ਉਹ ਨਿਸ਼ਾਨਾ ਕਿਹੜਾ ਹੈ, ਇਸ ਤੋਂ ਪਹਿਲਾਂ ਸਵਾਮੀ ਜੀ ਦੀ ਕਹਿਣੀ-ਕਰਨੀ 'ਚ ਫਰਕ ਦੀਆਂ ਕੁੱਝ ਝਲਕੀਆਂ ਦੇਖਦੇ ਹਾਂ।

ਨੰਬਰ ਇੱਕ- ਰਾਮ ਦੇਵ ਹੋਰਾਂ ਐਲਾਨ ਕੀਤਾ ਕਿ ਉਹ ਭਗਤ ਸਿੰਘ ਅਤੇ ਮਹਾਤਮਾ ਗਾਂਧੀ ਦੇ ਸੁਪਨਿਆਂ ਨੂੰ ਪੂਰਾ ਕਰਨਾ ਚਾਹੁੰਦੇ ਹਨ। ਇਹ ਸਭ ਨੂੰ ਪਤਾ ਹੈ ਕਿ ਭਗਤ ਸਿੰਘ ਅਤੇ ਮਹਾਤਮਾ ਗਾਂਧੀ ਦੇ ਬਿਲਕੁਲ ਦੋ ਵਿਰੋਧੀ ਰਾਹ ਸਨ, ਦੋ ਵਿਰੋਧੀ ਨਿਸ਼ਾਨੇ ਸਨ। ਦੋ ਵਿਰੋਧੀ ਨਿਸ਼ਾਨਿਆਂ ਨੂੰ ਇੱਕ ਕਰਕੇ ਕਿਉਂ ਦਿਖਾ ਰਹੇ ਹਨ ? ਖੈਰ, ਇਹ ਗੱਲ ਛੱਡਦੇ ਹਾਂ।

ਭਗਤ ਸਿੰਘ ਦਾ ਨਿਸ਼ਾਨਾ ਹਾਸਲ ਕਰਨ ਲਈ ਜੱਦੋਜਹਿਦ ਦੇ ਰਾਹ 'ਤੇ ਚੱਲਕੇ ਜ਼ਬਰੋ-ਜ਼ੁਲਮ ਸਹਿਣਾ ਪੈਂਦਾ ਹੈ। ਰਾਮ ਦੇਵ ਨਾਲ ਢੁੱਕਵੀਂ ਮਿਸਾਲ ਹੀ ਲੈਂਦੇ ਹਾਂ। ਮਿਸਾਲ ਵਜੋਂ ਉਨ੍ਹਾਂ ਦੇ ਸਾਥੀਆਂ ਨੇ ਜੇਲ੍ਹ ਵਿੱਚ ਜਦੋਂ ਆਪਣੀਆਂ ਮੰਗਾਂ ਲਈ ਭੁੱਖ ਹੜਤਾਲ ਕੀਤੀ ਤਾਂ ਜੇਲ ਅਧਿਕਾਰੀਆਂ ਉਨ੍ਹਾਂ ਨੂੰ ਤਰਸਾਕੇ

ਭੁੱਖ ਹੜਤਾਲ ਤੁੜਵਾਉਣ ਲਈ ਦੁੱਧ ਦੇ ਘੜੇ ਦਿਖਾਏ। ਉਨ੍ਹਾਂ ਨੂੰ ਨਾਲੀਆਂ ਨਾਲ ਜ਼ਬਰਦਸਤੀ ਖੁਰਾਕ ਦੇਣ ਲਈ ਉਨ੍ਹਾਂ 'ਤੇ ਅੰਨ੍ਹਾ ਜ਼ਬਰ ਢਾਹਿਆ ਜਾਂਦਾ ਰਿਹਾ। ਹਰ ਰੋਜ਼ ਉਨ੍ਹਾਂ ਦੀ ਬੇਤਹਾਸ਼ਾ ਕੁੱਟ ਮਾਰ ਹੁੰਦੀ। ਸਾਥੀ ਵੀ ਉਨ੍ਹਾਂ ਨਾਲ ਦੋ ਦੋ ਹੱਥ ਕਰਦੇ। ਪਰ ਉਨ੍ਹਾਂ 'ਚੋਂ ਕੋਈ ਵੀ ਨਾ ਤਾਂ ਅੰਨ੍ਹੇ ਤਸ਼ੱਦਦ ਮੂਹਰੇ ਝੁਕਿਆ, ਨਾ ਹੀ ਮੰਗਾਂ ਮੰਨੇ ਜਾਣ ਤੱਕ ਕੁੱਝ ਵੀ ਖਾਧਾ। ਇਸ ਹੜਤਾਲ ਦੌਰਾਨ ਹੀ ਜਤਿਨ ਦਾਸ ਸ਼ਹੀਦ ਹੋ ਗਿਆ। ਪਰ ਜਦੋਂ ਰਾਮ ਦੇਵ ਦੇ ਕੈਂਪ 'ਚ ਪੁਲਿਸ ਗਈ ਤਾਂ ਉਹ ਔਰਤਾਂ ਵਿੱਚ ਜਾ ਵੜੇ ਅਤੇ ਪਤਾ ਨਹੀਂ ਔਰਤਾਂ ਵਾਲੇ ਕੱਪੜੇ ਕਿੱਥੋਂ ਲੈ ਕੇ ਪਾ ਲਏ। ਛੁਪਕੇ ਭੱਜਣ ਦੀ ਕੋਸ਼ਿਸ਼ ਕੀਤੀ। ਪੁਲਿਸ ਨੇ ਪਹਿਚਾਣ ਲਿਆ ਅਤੇ ਉਸਨੂੰ ਹਰਿਦੁਆਰ ਵਾਲੇ ਪਤੰਜਲੀ ਯੋਗ ਪੀਠ ਵਿੱਚ ਬਿਠਾ ਆਈ। ਦੂਸਰੇ ਦਿਨ ਟੈਲੀਵੀਯਨ 'ਤੇ ਰੋ ਰਹੇ ਸਨ। ਭਗਤ ਸਿੰਘ ਵਰਗੇ ਤਾਂ ਤਸ਼ੱਦਦ ਝਲਦਿਆਂ ਨਾਹਰੇ ਲਗਾਉਂਦੇ ਹੁੰਦੇ ਸਨ। ਸਵਾਮੀ ਤੇ ਪੁਲਸੀ ਮਾਰ ਪਈ ਵੀ ਨਹੀਂ, ਫੜੇ ਤੋਂ ਹੀ ਰੋਣ ਲੱਗ ਪਏ! ਕਰ ਲਿਆ ਭਗਤ ਸਿੰਘ ਦਾ ਰਾਸਤਾ ਅਖਤਿਆਰ?

**ਨੰਬਰ ਦੋ**- ਰਾਮ ਲੀਲ੍ਹਾ ਮੈਦਾਨ 'ਚੋ ਹਟਾਏ ਜਾਣ ਤੋਂ ਬਾਅਦ ਉਨ੍ਹਾਂ ਐਲਾਨ ਕੀਤਾ ਕਿ ਉਹ ਦਿੱਲੀ ਦੇ ਨੇੜੇ ਤੇੜੇ (ਭਾਵ ਯੂ.ਪੀ. ਵਿੱਚ) ਕਿਸੇ ਸਥਾਨ 'ਤੇ ਆਪਣਾ ਸੱਤਿਆਗ੍ਰਹਿ ਚਾਲੂ ਰੱਖਣਗੇ। ਕਈਆਂ ਨੂੰ ਲੱਗਦਾ ਸੀ ਕਿ ਕੁੱਝ ਵੀ ਹੋਵੇ ਸਵਾਮੀ ਹੋਰੀਂ ਇਸ ਵਾਰ ਇਉਂ ਹੀ ਕਰਨਗੇ। ਪਰ ਹੋਇਆ ਕੀ? ਜਦੋਂ ਸੁਸ਼੍ਰੀ ਮਾਇਆਵਤੀ ਨੇ ਉਨ੍ਹਾਂ ਨੂੰ ਯੂ.ਪੀ. 'ਚ ਪੈਰ ਧਰਨ ਦੀ ਆਗਿਆ ਨਾ ਦਿੱਤੀ ਤਾਂ ਕਹਿਣ ਲੱਗ ਪਏ ਕਿ ਉਹ ਹਰਿਦੁਆਰ 'ਚ ਹੀ ਸੱਤਿਆਗ੍ਰਹਿ ਚਾਲੂ ਰੱਖਣਗੇ। ਇਹ ਗੱਲ ਤਾਂ ਇਹ ਹੋਈ ਕਿ ਕੋਈ ਨੌਕਰ ਆਪਣੇ ਮਾਲਕ ਨੂੰ ਕਹਿਣ ਲੱਗਾ ਕਿ 'ਤਨਖਾਹ ਬੜਾ ਦੋ ਵਰਨਾ....' 'ਤਨਖਾਹ ਬੜਾ ਦੋ ਵਰਨਾ....' ਮਾਲਕ ਨੇ ਆਖਰ ਪੁੱਛਿਆ ਕਿ 'ਵਰਨਾ ਕੀ?' ਨੌਕਰ ਨੇ ਕਿਹਾ ਕਿ 'ਵਰਨਾ ਉਸੀ ਤਨਖਾਹ ਪੇ ਕਾਮ ਕਰੇਂਗੇ'। ਸੋ ਆਰ-ਪਾਰ ਦੀ ਲੜਾਈ ਦੇ ਦਾਅਵੇ ਕਰਨ ਵਾਲੇ ਰਾਮ ਦੇਵ ਜੀ ਨੇ ਯੂ.ਪੀ.'ਚ ਸੱਤਿਆਗ੍ਰਹਿ ਦਾ ਇਰਾਦਾ ਵੀ ਤਿਆਗ ਦਿੱਤਾ। ਅੰਤ ਨੂੰ ਆਪਣੀ ਹੀ ਪਤੰਜਲੀ ਯੋਗ ਪੀਠ 'ਚ ਘੁਸ ਗਏ।

**ਨੰਬਰ ਤਿੰਨ**- ਸਾਡੇ ਦੇਸ਼ ਵਿੱਚ ਸਮਾਧ ਭਾਵੇਂ ਕਿਸੇ ਆਮ ਇਨਸਾਨ ਦੀ ਹੋਵੇ, ਭਾਵੇਂ ਕਿਸੇ ਸ਼ਹੀਦ ਦੀ ਹੋਵੇ, ਉਸ 'ਤੇ ਉਸੇ ਅਨੁਸਾਰ ਸ਼ੋਕ ਸਮਾਗਮ ਕੀਤੇ ਜਾ ਸਕਦੇ ਹਨ, ਢੁੱਕਵੇਂ ਨਾਹਰੇ ਲਗਾਏ ਜਾ ਸਕਦੇ ਹਨ, ਉਸਦੇ ਕੀਰਤੀਮਾਨ ਨੂੰ ਯਾਦ ਕੀਤਾ ਜਾ ਸਕਦਾ। ਸਵਾਮੀ 'ਤੇ ਪੁਲਸੀ ਕਾਰਵਾਈ 'ਤੇ ਸਾਰੇ ਸੰਘ ਪਰਿਵਾਰ ਨੇ ਤਿੱਖਾ ਪ੍ਰਤੀਕਰਮ ਕੀਤਾ। ਭਾਜਪਾ ਆਗੂ ਸੁਸ਼ਮਾ ਸਵਰਾਜ ਨੇ ਤਾਂ ਮਹਾਤਮਾ ਗਾਂਧੀ ਦੀ ਸਮਾਧ 'ਤੇ ਨੱਚਕੇ ਜੱਗੋਂ-ਤੇਰਵੀਂ ਕਰ ਵਿਖਾਈ। ਸਮਾਧ 'ਤੇ ਨੱਚਣਾ ਇੱਕ ਤਰ੍ਹਾਂ ਨਾਲ ਮਨੁੱਖ ਦੀ ਲੋਥ 'ਤੇ ਨੱਚਣਾ ਹੁੰਦਾ ਹੈ। ਇਉਂ ਕਰਨ ਵਾਲੇ ਵਿਅਕਤੀ ਦੀ ਖ਼ੂੰਖਾਰ ਮਾਨਸਿਕਤਾ ਦਾ ਅੰਦਾਜ਼ਾ ਲਾਉਣਾ ਔਖੀ ਗੱਲ ਨਹੀਂ। ਇਉਂ ਕਰਨਾ ਇਹ ਕਹਿਣ ਦੀ ਨੁਮਾਇਸ਼ ਹੈ ਕਿ ਉਹ ਵਿਰੋਧੀਆਂ ਨੂੰ ਮਹਾਤਮਾ ਗਾਂਧੀ ਵਾਂਗ ਨਜਿੱਠਣਗੇ। ਸੁਸ਼ਮਾ ਸਵਰਾਜ ਉਸੇ ਸੰਘ ਪਰਿਵਾਰ ਦੀ ਭਾਜਪਾ ਦੀ ਆਗੂ ਹੈ ਜਿਸ ਦਾ ਖ਼ੂੰਖਾਰ ਸੁਭਾਅ ਪਹਿਲਾਂ ਕਿੰਨੇ ਵਾਰੀ ਪ੍ਰਗਟ ਹੋ ਚੁੱਕਾ ਹੈ। ਗੁਜਰਾਤ ਵਿੱਚ ਮੁਸਲਿਮ ਫਿਰਕੇ ਦਾ ਕਤਲੇਆਮ ਕੀਤਾ ਗਿਆ। ਇਸ ਨਸ਼ਲਕੁਸੀ ਦੀ ਅਗਵਾਈ ਕਰਨ ਵਾਲੇ ਬਾਬੂ ਬਜਰੰਗੀ ਨੇ ਮੰਨਿਆ, "ਮੇਰੀ ਐਫ. ਆਈ.ਆਰ. ਵਿੱਚ ਲਿਖਿਆ ਗਿਆ ਹੈ ਕਿ ਮੈਂ ਮੁਸਲਿਮ ਗਰਭਵਤੀ ਔਰਤ ਦਾ ਤਲਵਾਰ ਨਾਲ ਪੇਟ ਚੀਰ ਕੇ ਉਸ ਵਿੱਚੋਂ ਬੱਚਾ ਕੱਢਕੇ ਬਾਹਰ ਸੁੱਟ ਦਿੱਤਾ। ਮੁਸਲਮਾਨਾਂ ਨੂੰ ਮਾਰਨ ਤੋਂ ਬਾਅਦ ਅਸੀਂ ਮਹਾਂਰਾਣਾ ਪਰਤਾਪ ਦੀ ਤਰ੍ਹਾਂ ਮਹਿਸੂਸ ਕੀਤਾ। .....ਮੋਦੀ ਨੇ....ਮੈਨੂੰ (ਮਹਾਂਰਾਣਾ ਪ੍ਰਤਾਪ ਨੂੰ -ਲੇਖਕ) ਮੌਕੇ ਤੋਂ ਭੱਜਕੇ ਜਾਣ ਲਈ ਕਿਹਾ ਅਤੇ ਆਬੂ 'ਚ ਮੈਨੂੰ ਛੁਪਾਈ ਰੱਖਿਆ।....ਉਹ ਨਰੋਦਾ ਪਤੀਆ ਆਇਆ, ਸਾਡੇ ਜੋਸ਼ੋ-ਖਰੋਸ਼ ਨੂੰ ਦੇਖਕੇ ਸਾਡਾ ਧੰਨਵਾਦ ਕੀਤਾ।" (ECONOMIC & POLITICAL WEEKLY) ਨਰਿੰਦਰ ਮੋਦੀ ਨੇ ਇਸ 'ਤੇ 'ਗੌਰਵ-ਯਾਤਰਾ' ਕੱਢੀ। ਦੇਸ਼ਵਾਸੀਆਂ ਦੇ ਇੱਕ ਫਿਰਕੇ ਦਾ ਵਹਿਸ਼ੀ ਕਤਲੇਆਮ ਕਰਨ 'ਤੇ ਕਾਹਦਾ ਗੌਰਵ!? ਖੈਰ ਗੱਲ ਕੁੱਝ ਲੰਬੀ ਹੋ ਗਈ ਹੈ, ਪਰ ਇਹ ਕਰਨੀ ਜ਼ਰੂਰੀ ਸੀ। ਪਰ ਇਸੇ ਸੰਘ ਪਰਿਵਾਰ ਦੇ ਸ਼ਾਮਲ ਹੋਣ 'ਤੇ ਵੀ 'ਬਾਬਾ ਲੋਕ' ਕਹਿ ਰਹੇ ਹਨ ਕਿ ਅੰਦੋਲਨ 'ਚ ਸ਼ਾਂਤੀ ਪਸੰਦ ਲੋਕ ਹੀ ਸ਼ਾਮਲ ਸਨ!

**ਨੰਬਰ ਚਾਰ**- ਰਾਮ ਦੇਵ ਨੇ ਇਸ ਘਟਨਾ-ਕ੍ਰਮ ਤੋਂ ਬਾਅਦ ਕਿਹਾ ਕਿ ਉਨ੍ਹਾਂ ਨੇ ਪ੍ਰਧਾਨ ਮੰਤਰੀ ਨੂੰ 'ਮਾਫ' ਕਰ ਦਿੱਤਾ ਹੈ। ਉਹ ਸਰਕਾਰ ਨਾਲ ਗੱਲਬਾਤ ਲਈ ਰਾਜ਼ੀ ਹਨ। ਇਸੇ ਦਿਨ ( 8 ਜੂਨ, 2011) ਨੂੰ ਟੀ.ਵੀ.'ਤੇ ਉਚਾਰਨ ਲੱਗ ਪਏ ਕਿ ਉਹ ਆਪਣੀ ਫੌਜ ਤਿਆਰ ਕਰਨਗੇ ਅਤੇ ਲੜਾਈ ਲੜਨਗੇ। ਇਹ ਗਿਆਰਾਂ-ਹਜ਼ਾਰੀ ਫੌਜ ਸਵੈ-ਰੱਖਿਆ ਲਈ ਹੋਵੇਗੀ। ਇਸ (ਫੌਜ) ਨੂੰ 'ਸ਼ਾਸ਼ਤਰ(ਵੇਦਾਂ)' ਦੀ ਸਿੱਖਿਆ ਅਤੇ ਸ਼ਸਤਰਾਂ ਦੀ ਸਿਖਲਾਈ ਦਿੱਤੀ ਜਾਵੇਗੀ। ਉਹ ਰਾਸ਼ਟਰਵਾਦੀ ਫੌਜ ਤਿਆਰ ਕਰਨਗੇ। ਹੁਣ ਵਾਲੀ ਫੌਜ ਨੂੰ ਹੋਰ ਕੋਈ ਕੀ ਸਮਝਦਾ ਹੈ, ਇਹ ਗੱਲ ਛੱਡੋ ਪਰ ਸਵਾਮੀ ਨੂੰ ਪੁੱਛਣਾ ਬਣਦਾ ਹੈ ਕਿ ਕੀ ਉਨ੍ਹਾਂ ਨੂੰ ਦੇਸ਼ ਦੀ ਫੌਜ ਦੀ ਰਾਸ਼ਟਰ-ਭਗਤੀ 'ਤੇ ਕੋਈ ਸ਼ੱਕ ਹੈ? ਅੱਗੇ ਸ਼ਸ਼ਤਰਾਂ ਦੀ ਸਿੱਖਲਾਈ ਤੋਂ ਮੁੱਕਰਕੇ ਕਹਿਣ ਲੱਗੇ ਕਿ ਸ਼ਸ਼ਤਰ ਤੋਂ ਭਾਵ ਸਵੈ-ਰੱਖਿਆ ਹੁੰਦਾ ਹੈ। ਕੀ ਕੋਈ ਮੰਨ ਸਕਦੈ ਕਿ ਹਥਿਆਰਾਂ ਤੇ ਸਵੈ-ਰੱਖਿਆ ਦਾ ਇੱਕੋ ਅਰਥ ਹੈ। ਇਹ ਸਵਾਮੀ

ਨੂੰ ਵੀ ਪਤਾ ਹੈ। ਫਿਰ ਗੱਲ ਕੀ ਹੈ ? ਗੱਲ ਇਹ ਹੈ ਕਿ ਸ਼ਸ਼ਤਰਾਂ ਦੀ ਸਿਖਲਾਈ, ਸ਼ਸ਼ਤਰ-ਪੂਜਾ ਆਰ.ਐਸ.ਐਸ. ਦਾ ਅਮਲੀ ਅਜੰਡਾ ਹੈ। 1925 ਨੂੰ ਦੁਸਹਿਰੇ ਵਾਲੇ ਦਿਨ ਆਰ.ਐਸ.ਐਸ. ਦਾ ਸਥਾਪਨਾ ਦਿਵਸ ਹੋਣ ਕਰਕੇ ਇਸ ਦਿਨ ਸ਼ਸ਼ਤਰਾਂ ਦਾ ਸ਼ਰੇਆਮ ਪ੍ਰਦਰਸ਼ਨ ਕਰਨ ਲਈ ਜਲੂਸ ਵੀ ਕੱਢਦੀ ਹੈ। ਇਸ ਲਈ ਸਵਾਮੀ ਸੱਚ ਤਾਂ ਬੋਲ ਬੈਠੇ ਪਰ ਫਿਰ ਇਸ ਡਰੋਂ ਕਿ ਉਸਦੇ ਆਰ.ਐਸ.ਐਸ. ਨਾਲ ਗੁਪਤ ਸਬੰਧਾਂ ਦੀ ਗੰਧ ਨਾ ਫੈਲ ਜਾਵੇ, ਇੱਕ ਆਸਣ ਤੋਂ ਦੂਸਰਾ ਆਸਣ ਬਦਲ ਰਹੇ ਹਨ। ਪਰ ਕਿਵੇਂ ਵੀ ਹੋਵੇ, ਇਹ ਕਹਿਣੀ-ਕਰਨੀ ਦਾ ਫਰਕ ਤਾਂ ਹੈ ਹੀ। ਹੁਣ ਇਨ੍ਹਾਂ ਦੇ ਇਖਲਾਕੀ ਪੱਖ ਨੂੰ ਲੈਂਦੇ ਹਾਂ।

**ਇਖਲਾਕੀ ਪੱਖ:**

ਹਿਮਾਚਲ ਦੀ ਭਾਜਪਾ ਸਰਕਾਰ ਨੇ ਰਾਮ ਦੇਵ ਨੂੰ ਕੰਡਾਘਾਟ-ਚੈਲ ਰੋਡ 'ਤੇ ਪੈਂਦੇ ਪਿੰਡ ਸਾਧੂਪੂਲ ਵਿਖੇ 127 ਵਿੱਘੇ ਜ਼ਮੀਨ ਕੇਵਲ 99 ਸਾਲਾਂ ਦੀ ਲੀਜ਼ 'ਤੇ 99 ਰੁਪੈ ਵਿੱਚ ਦਿੱਤੀ ਹੋਈ ਹੈ (ਪੰਜਾਬੀ ਟ੍ਰਿਬਿਊਨ 6 ਜੂਨ,2011)। ਇਸ ਦੀ ਮਾਰਕਿਟ ਕੀਮਤ 34 ਕਰੋੜ ਹੈ। ਰਾਮ ਦੇਵ ਨੇ ਉੱਤਰਾਖੰਡ ਵਿੱਚ 1100 ਕਰੋੜ ਰੁਪਏ ਦੀ ਜ਼ਮੀਨ ਇੱਕ ਯੂਨੀਵਰਸਿਟੀ ਤੇ ਫੂਡ ਪਾਰਕ ਕਾਇਮ ਕਰਨ ਲਈ ਹਾਸਲ ਕੀਤੀ। ਇਹ ਉਨ੍ਹਾਂ ਨੇ ਸਰਕਾਰ ਤੋਂ ਖੈਰਾਤ ਵਜੋਂ ਲਈ। ਇਸ 'ਤੇ ਉਨ੍ਹਾਂ ਕੋਈ ਟੈਕਸ ਅਦਾ ਨਹੀਂ ਕੀਤਾ। ਸੋ ਰਾਮ ਦੇਵ ਹੋਰੀਂ ਖੁਦ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਦੇ ਵਰਤਾਰੇ ਵਿੱਚ ਲਿਪਤ ਹਨ।

ਕਰਨਾਟਕਾ ਦੇ ਭਾਜਪਾਈ ਮੁੱਖ ਮੰਤਰੀ 'ਤੇ ਭ੍ਰਿਸ਼ਟਾਚਾਰ ਦੇ ਕਾਲੇ ਕਾਰਨਾਮਿਆਂ ਦੀ ਕਿੰਨੀ ਥੂ ਥੂ ਹੁੰਦੀ ਰਹੀ ਹੈ, ਸਭ ਨੂੰ ਪਤਾ ਹੈ। ਭਾਜਪਾ ਦੇ ਬਦਨਾਮ ਖਾਣ ਮਾਫੀਆ ਅਤੇ ਕਰਨਾਟਕ ਦੇ ਸੈਰ-ਸਪਾਟਾ ਮੰਤਰੀ ਜੀ.ਜਨਾਰਦਨ ਰੈਡੀ ਦੀ ਗੱਲ ਲਵੋ। ਉਹ 2.2ਕਰੋੜ ਰੁਪੈ ਦੀ ਸੋਨੇ ਦੀ ਕੁਰਸੀ 'ਤੇ ਬੈਠਦੇ ਹਨ। 13.15 ਲੱਖ ਰੁਪੈ ਦੀ ਬੈਲਟ ਪਹਿਨਦੇ ਹਨ। ਜਿਹੜੇ ਭਗਵਾਨ ਦੀ ਪੂਜਾ ਕਰਦੇ ਹਨ ਉਸ ਦੀਆਂ ਮੂਰਤੀਆਂ ਸੋਨੇ ਦੀਆਂ ਹਨ ਜਿਸਦੀ ਕੀਮਤ 2.58 ਕਰੋੜ ਰੁਪੈ ਹੈ। ਉਹ ਸੋਨੇ ਦੀਆਂ ਥਾਲੀਆਂ ਵਿੱਚ ਖਾਣਾ ਛਕਦੇ ਹਨ। ਉਨ੍ਹਾਂ ਦੇ ਘਰ ਸੋਨੇ ਦੀਆਂ ਪਲੇਟਾਂ, ਕਟੋਰੀਆਂ, ਚਮਚੇ ਅਤੇ ਚਾਕੂ ਹਨ ਜਿਨ੍ਹਾਂ ਦੀ ਕੀਮਤ 20.87 ਲੱਖ ਰੁਪੈ ਹੈ । ਉਨ੍ਹਾਂ ਦੀ ਸਾਲਾਨਾ ਆਮਦਨੀ 31.54 ਕਰੋੜ ਰੁਪੈ ਹੈ (ਦੈਨਿਕ ਜਾਗਰਣ ਹਿੰਦੀ 31.5.2011)। ਕੀ ਇਹ ਸਾਰਾ ਕੁੱਝ ਨੇਕ ਕਮਾਈ ਨਾਲ ਸੰਭਵ ਹੈ ?ਸਾਰੇ ਹੀ ਸੋਚ ਸਕਦੇ ਹਨ ਕਿ ਨਹੀਂ। ਪੰਜਾਬ ਦੇ ਭਾਜਪਾਈਆਂ 'ਤੇ ਭ੍ਰਿਸ਼ਟਾਚਾਰ ਦੇ ਦੋਸ਼ਾਂ ਬਾਰੇ ਸਾਰੇ ਜਾਣਦੇ ਹਨ। ਇਹ ਤਾਂ ਦੋ-ਤਿੰਨ ਉਦਾਹਰਣਾਂ ਹਨ, ਸਿਆਣੇ ਚੌਲਾਂ ਦੇ ਕੜਾਹੇ 'ਚੋਂ ਇੱਕ ਦਾਣਾ ਚੁੱਕਕੇ ਹੀ ਪਰਖ ਕਰ ਲੈਂਦੇ ਹਨ।

ਕੀ ਭਾਜਪਾ ਦੀ ਅਗਵਾਈ ਵਾਲੀ ਕੇਂਦਰੀ ਸਰਕਾਰ ਨੇ ਆਪਣੇ ਵੇਲੇ ਇਸ ਵਰਤਾਰੇ ਖਿਲਾਫ ਕੋਈ ਕਾਨੂੰਨ ਬਣਾਏ ? ਨਹੀਂ, ਬਿਲਕੁਲ ਹੀ ਨਹੀਂ। ਕਦੇ ਕਾਲੇ ਧਨ ਜਾਂ ਭ੍ਰਿਸ਼ਟਾਚਾਰ ਦੀ ਭਾਫ਼ ਤੱਕ ਨਹੀਂ ਕੱਢੀ।

ਸੋ ਸਵਾਮੀ ਰਾਮ ਦੇਵ ਦੀ ਕਹਿਣੀ ਹੋਰ ਅਤੇ ਕਰਨੀ ਹੋਰ ਹੋਣਾ, ਰਾਮ ਦੇਵ ਅਤੇ ਉਸ ਦੇ ਸਾਥੀ ਸੰਘ ਪਰਿਵਾਰ ਦਾ ਖੁਦ ਇਸ ਵਰਤਾਰੇ ਵਿੱਚ ਲਿਪਤ ਹੋਣਾ ਅਤੇ ਭਾਜਪਾਈ ਸਰਕਾਰ ਵੇਲੇ ਇਸ ਵਰਤਾਰੇ ਬਾਰੇ ਜਾੜ੍ਹ ਘੁੱਟੀ ਰੱਖਣੀ, ਇਹ ਸਭ ਕੁੱਝ ਸਾਬਤ ਕਰਦਾ ਹੈ ਕਿ ਇਹ ਸਾਰਾ ਜੁੱਟ ਭ੍ਰਿਸ਼ਟਾਚਾਰ ਜਾਂ ਕਾਲੇ ਧਨ ਦੇ ਖਿਲਾਫ ਨਹੀਂ ਲੜ ਰਹੇ ਬਲਕਿ ਉਨ੍ਹਾਂ ਦਾ ਨਿਸ਼ਾਨਾ ਹੋਰ ਹੈ। ਉਹ ਕੀ ਹੈ ? ਲਓ ਸੁਣੋ।

**ਅਸਲ ਨਿਸ਼ਾਨਾ:**

ਪਹਿਲਾਂ ਇਹ ਤੱਥ ਦਰਸਾ ਦੇਣਾ ਠੀਕ ਰਹੇਗਾ ਕਿ ਇਸ ਭ੍ਰਿਸ਼ਟਾਚਾਰ ਵਿਰੋਧੀ ਮੋਰਚੇ ਦਾ ਗਠਨ ਆਰ.ਐਸ.ਐਸ. ਦੀ ਅਗਵਾਈ ਅਧੀਨ ਮਾਰਚ 2011 ਵਿੱਚ ਕਰਨਾਟਕ ਦੇ ਪ੍ਰਬੁਰ ਵਿੱਚ ਹੋਇਆ ਸੀ ਜਿਸ ਵਿੱਚ ਰਾਮ ਦੇਵ ਵੀ ਕਨਵੀਨਰ ਦੇ ਤੌਰ 'ਤੇ ਸ਼ਾਮਲ ਸਨ।

ਸਾਰਾ ਸੰਘ ਪਰਿਵਾਰ ਚਾਣਕੀਯ ਨੀਤੀ ਤੋਂ ਅਗਵਾਈ ਲੈਂਦਾ ਹੈ। ਚਾਣਕੀਯ ਨੇ ਰਾਜੇ ਨੂੰ ਗੁਪਤਚਰ ਬਾਰੇ ਸਲਾਹ ਦਿੰਦਿਆਂ ਲਿਖਿਆ ਸੀ ਕਿ "ਮੰਦਿਰਾਂ ਦੀਆਂ ਕੰਧਾਂ ਉੱਤੇ ਵਾਹੀਆਂ ਤਸਵੀਰਾਂ, ਕੰਧਾਂ 'ਤੇ ਲਿਖੇ ਵਾਕਾਂ ਜਾਂ ਹੋਰ ਚਿੰਨ੍ਹਾਂ ਦੇ ਸੂਖਮ ਅਧਿਐਨ ਤੋਂ ਵੀ ਸ਼ੱਤਰੂ ਰਾਜੇ ਦੀ ਪਰਜਾ ਦੇ ਮਨੋਭਾਵਾਂ ਦਾ ਪਤਾ ਚੱਲ ਸਕਦਾ ਹੈ।" **ਕੌਟਿਲਯ (ਚਾਣਕੀਯ) ਕਿਰਤ ਅਰਥ-ਸ਼ਾਸ਼ਤਰ, ਸਫਾ 65, ਪ੍ਰਕਾਸ਼ਨ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸੰਨ 1996**) ਹੁਣ ਚਾਣਕੀਯ ਦੇ ਮਨੋਵਿਗਿਆਨਕ ਪਹਿਲੂ ਤੋਂ ਇਸ ਵਰਤਾਰੇ ਨੂੰ ਦੇਖਦੇ-ਪਰਖਦੇ ਹਾਂ।

ਮਰਨ ਵਰਤ ਵਾਲੇ ਦਿਨ ਰਾਮ ਦੇਵ ਨਾਲ ਖੜ੍ਹੇ ਹੋਰਨਾਂ ਵੱਲ ਧਿਆਨ ਮਾਰੀਏ ਤਾਂ ਟੀ.ਵੀ.ਚੈਨਲਾਂ 'ਤੇ ਹਿੰਦੂ ਧਰਮ ਦੀਆਂ ਕਥਾਵਾਂ ਕਰਨ ਵਾਲੇ ਸਵਾਮੀ ਅਤੇ ਸਾਧਵੀਆਂ, ਹਿੰਦੂ ਧਰਮ 'ਚ ਆਸਥਾ ਪ੍ਰਗਟਾਉਣ ਵਾਲੇ ਵੱਖੋ-ਵੱਖਰੇ ਸਾਧੂ-ਸੰਤਾਂ ਦਾ ਸਟੇਜ 'ਤੇ ਹਾਜ਼ਰ ਹੋਣਾ, ਰਾਮ ਮੰਦਰ ਬਣਵਾਉਣ ਲਈ ਰਾਸ਼ਟਰੀ ਪੱਧਰ 'ਤੇ ਦਸਖਤੀ ਮੁਹਿੰਮ ਚਲਾਉਣ ਵਾਲੀ ਅਤੇ ਉਮਾ ਭਾਰਤੀ ਨਾਲ ਮਿਲਕੇ "ਰਾਮ ਲੱਲ੍ਹਾ ਹਮ ਆਏਂਗੇ, ਮੰਦਰ ਵਹੀਂ ਬਣਾਏਂਗੇ' ਦਾ ਨਾਹਰਾ ਲਾਉਣ ਵਾਲੀ ਸਾਧਵੀ ਰਿਤੰਬਰਾ ਦਾ ਹਾਜ਼ਰ ਹੋਣਾ, ਭਾਜਪਾ ਸਮੇਤ ਸਾਰੇ ਸੰਘ ਪਰਿਵਾਰ ਦਾ ਸਵਾਮੀ ਰਾਮ ਦੇਵ ਨਾਲ ਸਾਥ ਦੇਣ ਦਾ ਐਲਾਨ ਕਰਨਾ, ਦੇਵੀ ਪੂਜਾ ਭਾਵ ਵਾਲਾ ਬੰਦੇ ਮਾਤਰਮ ਗੀਤ ਗਾਉਣਾ, ਹਿੰਦੂ ਆਸਥਾ ਅਨੁਸਾਰ ਭਾਰਤ ਮਾਤਾ ਦੇ ਰੂਪ ਵਿੱਚ ਦੇਵੀ ਵਾਲਾ

ਭਾਰਤ ਦਾ ਨਕਸ਼ਾ ਦਿਖਾਉਣਾ, ਰਾਮ ਦੇਵ ਨੇ ਹੱਥ ਵਿੱਚ ਨੰਗੀ ਤਲਵਾਰ ਲਹਿਰਾਉਣੀ, ਪੁਲਸੀ ਕਾਰਵਾਈ ਤੋਂ ਬਾਅਦ ਦੂਸਰੇ ਦਿਨ ਅਯੁੱਧਿਆ ਵਿੱਚ ਬਾਬਰੀ ਮਸਜਿਦ ਢਾਹੁਣ 'ਚ ਮੋਹਰੀ ਰੋਲ ਅਦਾ ਕਰਨ ਵਾਲੀ ਉਮਾ ਭਾਰਤੀ ਦਾ ਰਾਮ ਦੇਵ ਨਾਲ ਘੁੱਟ ਕੇ ਹੱਥ ਮਿਲਾਉਣਾ ਜੋ ਸਾਡੀ ਆਮ ਪਰੰਪਰਾ ਵੀ ਨਹੀਂ ਹੈ, ਪੁਲਸੀ ਕਾਰਵਾਈ ਦੇ ਰੋਸ ਵਜੋਂ ਸੁਸ਼ਮਾ ਸਵਰਾਜ ਦਾ ਮਹਾਤਮਾ ਗਾਂਧੀ ਦੀ ਸਮਾਧ 'ਤੇ ਡਾਂਸ ਕਰਨਾ ਜਿਸਨੂੰ ਆਰ.ਐਸ.ਐਸ. ਦੇ ਮੈਂਬਰ ਨੱਥੂ ਰਾਮ ਗੌਡਸੇ ਨੇ ਮਾਰਿਆ ਸੀ ਅਤੇ ਉਸਨੇ ਇਸਨੂੰ ਕਤਲ ਨਹੀਂ ਬਲਕਿ 'ਵਧ' ਦਾ ਨਾਮ ਦਿੱਤਾ ਸੀ ਜੋ ਹਿੰਦੂ ਪਰੰਪਰਾ ਵਿੱਚ ਦੈਂਤਾਂ-ਦਾਨਵਾਂ ਦੀ ਮੌਤ ਨੂੰ ਕਿਹਾ ਜਾਂਦਾ ਹੈ, ਹੁਣ ਸੁਸ਼ਮਾ ਸਵਰਾਜ ਦਾ ਸਵਾਮੀ ਬਾਰੇ ਚਿੰਤਤ ਹੋਣਾ, ਭਾਜਪਾ ਆਗੂ ਵੱਲੋਂ ਦੇਸ਼-ਵਿਆਪੀ ਅੰਦੋਲਨ ਦਾ ਬਿਆਨ, ਅਤੇ ਸਵਾਮੀ ਦਾ ਰਾਸ਼ਟਰਵਾਦੀ ਫੌਜ ਤਿਆਰ ਕਰਕੇ ਉਨ੍ਹਾਂ ਨੂੰ ਵੇਦਾਂ ਦੀ ਸਿੱਖਿਆ ਅਤੇ ਸ਼ਸ਼ਤਰਾਂ ਦੀ ਸਿਖਲਾਈ ਦੇਣ ਦਾ ਐਲਾਨ ਕਰਨਾ; ਇਹ ਸਾਰਾ ਕੁੱਝ ਇਸ ਮੁੱਦੇ 'ਤੇ ਲੜਾਈ 'ਚ ਸ਼ਾਮਲ ਕੁੱਲ ਸ਼ਕਤੀਆਂ ਦਾ ਭਗਵੇਂ ਬਿਰਗੇਡ ਦੀਆਂ ਹੋਣ ਦਾ ਗਹਿ-ਗੱਡਵਾਂ ਸਬੂਤ ਹੈ।

ਇਟਲੀ ਦੇ ਫਾਸ਼ੀ ਨੇਤਾ ਮੁਸੋਲਿਨੀ ਦੇ ਦੋਸਤ ਰਹੇ ਇੱਕ ਹਿੰਦੂ ਕੱਟੜਵਾਦੀ ਨੇਤਾ ਡਾ. ਮੁੰਜੇ ਕਿਹਾ ਕਰਦੇ ਸਨ ਕਿ ਇਕੱਲਾ 'ਸਤਿਅਮ ਮੇਵ ਜਯਤੇ' ਕਹਿਣ ਨਾਲ ਕੰਮ ਨਹੀਂ ਚੱਲਦਾ। ਇਸ ਲਈ ਸ਼ਸ਼ਤਰ ਵੀ ਜ਼ਰੂਰੀ ਹਨ। ਰਾਮ ਦੇਵ ਦਾ ਗਿਆਰਾਂ-ਹਜ਼ਾਰੀ ਫੌਜ ਨੂੰ ਸ਼ਾਸਤਰਾਂ ਦੀ ਵਿੱਦਿਆ ਅਤੇ ਸ਼ਸ਼ਤਰਾਂ ਦੀ ਸਿਖਲਾਈ, ਇਸੇ ਨੀਤੀ ਦਾ ਪ੍ਰਤੀਕ ਹੈ।

ਨਿਚੋੜ ਇਹ ਹੈ ਕਿ ਸਵਾਮੀ ਰਾਮ ਦੇਵ ਅਤੇ ਸੰਘ ਪਰਿਵਾਰ ਦੀ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਦੇ ਵਰਤਾਰੇ ਖਿਲਾਫ ਸੱਚੀ ਲੜਾਈ ਨਹੀਂ ਬਲਕਿ ਇਸ ਵਰਤਾਰੇ ਖਿਲਾਫ ਲੋਕਾਂ ਦੀਆਂ ਭਾਵਨਾਵਾਂ ਨੂੰ ਵਰਤਦਿਆਂ ਅਤੇ ਇਸ ਮੁੱਦੇ ਦਾ ਭਗਵਾਂਕਰਨ ਕਰਦਿਆਂ ਹਿੰਦੂਤਵੀ ਸਿਆਸਤ ਵਧਾਉਣਾ ਅਤੇ ਫੈਲਾਉਣਾ ਹੈ ਜਿਸਦਾ ਨਿਸ਼ਾਨਾ ਸਾਡੇ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣਾ ਹੈ। ਬਸ, ਇਸੇ ਲਈ ਰੱਸੇ-ਪੈੜੇ ਵੱਟੇ ਜਾ ਰਹੇ ਹਨ। ਸੰਘ ਪਰਿਵਾਰ ਦੀ ਇਸ ਸਾਜਿਸ਼ ਦੀ ਪੁਸ਼ਟੀ 30 ਦਸੰਬਰ, 2006 ਦੇ ਤਹਿਲਕਾ ਪੱਤ੍ਰਿਕਾ 'ਚ ਛਪੀ ਇੱਕ ਰਿਪੋਰਟ ਕਰ ਦਿੰਦੀ ਹੈ। ਇਸ ਅਨੁਸਾਰ ਗੁਜਰਾਤ ਦੇ ਇੱਕ ਪਿੰਡ ਵਿੱਚੋਂ ਮੁਸਲਿਮ ਆਬਾਦੀ ਕੱਢ ਦਿੱਤੀ ਗਈ ਜਾਂ ਡਰ ਕਰਕੇ ਨਿਕਲ ਗਈ। ਉਸ ਪਿੰਡ ਵਿੱਚ ਜੋ ਬੋਰਡ ਲਗਾਇਆ ਗਿਆ ਹੈ ਉਸ 'ਤੇ ਲਿਖਿਆ ਹੈ, "ਹਿੰਦੂ ਰਾਸ਼ਟਰਯ ਆਪਕਾ ਸਵਾਗਤ ਕਰਤਾ ਹੈ।"

**ਹਿੰਦੂ ਰਾਸ਼ਟਰ ਬਣਨ 'ਤੇ ਕੀ ਹੋਵੇਗਾ?**

ਭਾਜਪਾ ਨੇਤਾ ਸੁਸ਼ਮਾ ਸਵਰਾਜ ਦਾ ਮਹਾਤਮਾ ਗਾਂਧੀ ਦੀ ਸਮਾਧ 'ਤੇ ਡਾਂਸ ਸਪੱਸ਼ਟ ਸੰਕੇਤ ਹੈ ਕਿ ਉਦੋਂ ਕਿਸੇ ਦੀ ਮੰਗ ਦੀ ਸੁਣਵਾਈ ਉਨ੍ਹਾਂ ਦੀ ਮਰਜ਼ੀ 'ਤੇ ਨਿਰਭਰ ਹੋਵੇਗੀ, ਹਕੂਮਤ ਵਿਰੁੱਧ ਬੋਲਣ ਦੀ ਜ਼ੁਅਰਤ ਕਰਨ ਵਾਲੇ ਦਾ ਹਸ਼ਰ ਮਹਾਤਮਾ ਗਾਂਧੀ ਵਾਲਾ ਹੋਵੇਗਾ। ਰਾਮ ਦੇਵ ਦਾ ਨੰਗੀ ਤਲਵਾਰ ਲਹਿਰਾਉਣਾ ਅਤੇ ਬਾਦ 'ਚ ਫੌਜ ਖੜ੍ਹੀ ਕਰਨ ਦੀ ਗੱਲ ਕਰਨਾ ਵੀ ਏਸੇ ਮਾਨਸਿਕਤਾ ਦਾ ਪ੍ਰਤੀਕ ਹੈ।

ਕੀ ਹਿੰਦੂ ਕਹਾਉਂਦਾ ਭਾਈਚਾਰਾ ਸੁਖੀ ਹੋ ਜਾਵੇਗਾ? ਨਹੀਂ। ਸਾਨੂੰ ਸ੍ਰੀ ਰਾਮ ਚੰਦਰ ਵੱਲੋਂ ਸ਼ਾਂਬਰੀ ਭੀਲਣੀ ਦੇ ਬੇਰ ਖਾਣ ਦੀ ਕਥਾ ਆਮ ਸੁਣਾਈ ਜਾਂਦੀ ਹੈ। ਇਹ ਤੱਥ ਇਹ ਪ੍ਰਗਟ ਕਰਦਾ ਹੈ ਕਿ ਉਦੋਂ ਵੀ ਕਿੰਨੀ ਹੀ ਜਨਤਾ ਦਾ ਜੀਵਨ ਪੱਧਰ ਇਨ੍ਹਾਂ ਨੀਵਾਂ ਸੀ ਕਿ ਉਸ ਕੋਲ ਆਪਣੇ ਸਤਿਕਾਰਤ ਮਹਿਮਾਨ ਨੂੰ ਸਿਵਾਏ ਬੇਰਾਂ ਤੋਂ ਦੇਣ ਲਈ ਕੁੱਝ ਨਹੀਂ ਸੀ। ਉਦੋਂ ਤਾਂ ਹੁਣ ਹਿੰਦੂ ਧਰਮ ਵਜੋਂ ਮੰਨੀ ਜਾਣ ਵਾਲੀ ਵਿਚਾਰਧਾਰਾ ਦਾ ਗਲਬਾ ਸੀ। ਕੈਕੇਈ ਨੂੰ ਇਹ ਰਾਜ਼ ਦੱਸਣ ਵਾਲੀ ਉਸਦੀ ਦਾਸੀ ਹੀ ਸੀ ਕਿ ਉਸਦੇ ਪੁੱਤਰ ਭਰਤ ਨੂੰ ਛੱਡ ਕੇ ਰਾਜਾ ਦਸਰਥ, ਸ੍ਰੀ ਰਾਮ ਚੰਦਰ ਨੂੰ ਰਾਜ ਭਾਗ ਦੇਣ ਜਾ ਰਹੇ ਹਨ। ਕੈਕੇਈ ਨੂੰ ਇਹ ਦਾਸੀ ਉਸਦੇ ਪੇਕਿਆਂ ਵੱਲੋਂ ਦਾਜ ਵਿੱਚ ਦਿੱਤੀ ਗਈ ਸੀ। ਇਨਸਾਨ ਨੂੰ ਇੱਕ ਵਸਤੂ ਵਜੋਂ ਸਮਝਕੇ ਕਿਸੇ ਨੂੰ ਦੇਣਾ ਉਸਨੂੰ ਪਸ਼ੂਆਂ ਸਮਾਨ ਸਮਝਣਾ ਹੈ। ਕੀ ਇਹ ਭੈੜੀ ਗੁਲਾਮੀ ਨਹੀਂ ਹੈ? ਕੀ ਇਹ ਚਾਲੂ ਹੋਣੀ ਚਾਹੀਦੀ ਹੈ? ਜ਼ਰਾ ਸੋਚੋ! ਇਸ ਤੋਂ ਇਲਾਵਾ ਤੁਸੀਂ ਇਹ ਦੇਖੋ ਕਿ ਸਾਡੇ ਦੇਸ਼ ਵਿੱਚੋ ਇੱਕੋ ਧਰਮ ਵਾਲੇ ਵੀ ਅਮੀਰੀ ਤੇ ਗਰੀਬੀ ਵਾਲੀਆਂ ਦੋ ਵਿਰੋਧੀ ਜੀਵਨ ਹਾਲਤਾਂ ਜਿਉਂ ਰਹੇ ਹਨ। ਜੇਕਰ ਧਰਮ ਹੀ ਜੀਵਨ ਹਾਲਤਾਂ ਤੈਅ ਕਰਦਾ ਹੁੰਦਾ ਤਾਂ ਇਉਂ ਨਹੀਂ ਹੋਣਾ ਚਾਹੀਦਾ ਸੀ। ਹੋਰ ਵੀ! ਗਰੀਬ ਧਿਰ ਚਾਹੁੰਦੀ ਹੈ ਕਿ ਲੂਣ-ਤੇਲ ਦਾ ਭਾਅ ਘਟੇ, ਅਮੀਰ ਧਿਰ ਚਾਹੁੰਦੀ ਹੈ ਭਾਅ ਵਧਾ ਕੇ ਮੁਨਾਫਾ ਬਟੋਰਿਆ ਜਾਵੇ। ਇਸ ਲਈ ਧਰਮ ਕੋਈ ਵੀ ਹੋਵੇ, ਗਰੀਬ ਤੇ ਅਮੀਰ ਧਿਰਾਂ ਦੇ ਟਕਰਾਵੇਂ ਹਿਤ ਇੱਕੋ ਨਹੀਂ ਬਣ ਸਕਦੇ। ਸੋ ਹਿੰਦੂ ਕਹਾਉਣ ਵਾਲੀ ਅਤੇ ਦੂਸਰੇ ਧਰਮਾਂ ਤੇ ਨਾਸਤਿਕ ਮੱਤ ਵਾਲੀ ਗਰੀਬ ਜਨਤਾ ਦੇ ਹਿਤ ਇੱਕੋ ਹਨ, ਅਮੀਰ-ਵਿਰੋਧੀ ਹਨ।

ਗਰੀਬ ਅਤੇ ਕਿਰਤੀ ਧਿਰ ਦੇ ਹਰ ਪ੍ਰਾਣੀ ਦਾ ਭਲਾ ਇਸੇ ਵਿੱਚ ਹੈ ਕਿ ਇਨ੍ਹਾਂ ਸਵਾਮੀਆਂ ਅਤੇ ਭਗਵਿਆਂ ਦੇ ਦੰਭੀ ਨਾਹਰਿਆਂ ਤੋਂ ਪ੍ਰਭਾਵਿਤ ਨਾ ਹੋਵੇ ਅਤੇ ਅਖੌਤੀ ਹਿੰਦੂ ਰਾਸ਼ਟਰ (ਅਸਲ ਵਿੱਚ ਫਾਸ਼ੀ ਰਾਜ) ਦੇ ਕੋਝੇ ਮਨਸੂਬੇ ਦਾ ਇੱਕਮੁੱਠ ਹੋ ਕੇ ਟਾਕਰਾ ਕਰੇ। ਇਹ ਧਿਰ ਮਿਲਕੇ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਦੇ ਖਿਲਾਫ ਜੱਦੋਜਹਿਦ ਕਰੇ ਅਤੇ ਵਿਦੇਸ਼ੀ ਅਤੇ ਦੇਸੀ ਸਰਮਾਏਦਾਰਾਂ ਦਾ ਸਰਮਾਇਆ ਅਤੇ ਜਾਇਦਾਦਾਂ ਜ਼ਬਤ ਕਰਨ ਦੀ ਮੰਗ ਉਠਾਵੇ। ਸਵਾਮੀ ਰਾਮ ਦੇਵ ਦੇ ਅਮਲ

ਤੋਂ ਵੀ ਅਤੇ ਉਂਝ ਵੀ ਇਹ ਗੱਲ ਧਿਆਨ ਵਿੱਚ ਰਹਿਣੀ ਚਾਹੀਦੀ ਹੈ ਕਿ ਫਾਸ਼ੀ ਖੂੰਖਾਰ ਅਤੇ ਕਰੂਰ ਹੁੰਦੇ ਹਨ।

ਇਸ ਲਈ ਇਨ੍ਹਾਂ ਨਾਲ ਲੜਾਈ ਭਿਆਨਕ ਅਤੇ ਹੌਲਨਾਕ ਤਾਂ ਹੋ ਸਕਦੀ ਹੈ। ਪਰ ਕਿਉਂਕਿ ਇਨ੍ਹਾਂ ਦੀ ਲੜਾਈ ਦੀ ਧਾਰ ਲੋਕਾਂ ਦੇ ਵਿਰੁੱਧ ਹੁੰਦੀ ਹੈ, ਇਸ ਲਈ ਇਨ੍ਹਾਂ ਦਾ ਘੇਰਾ ਆਏ ਦਿਨ ਘਟਦਾ ਜਾਂਦਾ ਹੈ, ਇਸ ਲਈ ਅੰਤਿਮ ਤੌਰ 'ਤੇ ਨਿਖੇੜੇ ਦੀ ਹਾਲਤ ਵਿੱਚ ਚਲੇ ਜਾਂਦੇ ਹਨ। ਇਸ ਲਈ ਇਨ੍ਹਾਂ ਵਿਰੁੱਧ ਲੜਾਈ ਵਿੱਚ ਅੰਤਿਮ ਜਿੱਤ ਲੋਕਾਂ ਦੀ ਹੀ ਹੁੰਦੀ ਹੈ। ਹਾਰ ਜਾਣ 'ਤੇ ਇਹ ਖੂੰਖਾਰ ਅਤੇ ਕਰੂਰ ਜਾਪਦੇ ਫਾਸ਼ੀ ਅੱਤ ਦੇ ਪੋਲੇ ਅਤੇ ਬੁਜ਼ਦਿਲੀ ਦਾ ਦਿਖਾਵਾ ਵੀ ਕਰਦੇ ਹਨ। ਇਤਿਹਾਸ ਇਸ ਦੀ ਗਹਿ-ਗੱਡਵੀਂ ਗਵਾਹੀ ਭਰਦਾ ਹੈ। ਮਿਸਾਲ ਵਜੋਂ ਦੁਨੀਆਂ ਦੇ ਸਭ ਤੋਂ ਖੂੰਖਾਰ ਫਾਸ਼ੀ ਹਿਟਲਰ ਨੇ ਦੂਸਰੀ ਸੰਸਾਰ ਜੰਗ ਹਾਰਨ 'ਤੇ ਆਪਣੀ ਮਹਿਬੂਬਾ ਸਮੇਤ ਬੈਂਕਰਾਂ ਵਿੱਚ ਹੀ ਖੁਦਕੁਸ਼ੀ ਕਰ ਲਈ ਸੀ।

ਬਾਬਾ ਨੂੰ ਸੁਸ਼ਮਾ ਸਵਰਾਜ, ਉੱਤਰਾਖੰਡ ਦੇ ਭਾਜਪਾਈ ਮੁੱਖ ਮੰਤਰੀ, ਵਿਸ਼ਵ ਹਿੰਦੂ ਪ੍ਰੀਸ਼ਦ ਦੇ ਅਸ਼ੋਕ ਸਿੰਗਲ ਆਦਿ ਦਾ ਮਿਲਣ ਜਾਣਾ ਅਤੇ ਆਰ.ਐਸ.ਐਸ. ਦੇ ਸਰਸੰਘਚਾਲਕ (ਮੁਖੀ ) ਮੋਹਨ ਭਾਗਵਤ, ਭਾਜਪਾ ਅਤੇ ਸੰਤ ਸਮਾਜ ਵੱਲੋਂ ਵਰਤ ਤਿਆਗਣ ਦੀ ਅਪੀਲ ਕਰਨਾ; ਸਾਰੇ ਸੰਘ ਪਰਿਵਾਰ ਵੱਲੋਂ ਤੋੜੇ ਗਏ ਇਸ ਵਰਤ ਨੂੰ ਜ਼ਾਇਜ਼ ਠਹਿਰਾਉਂਦਿਆਂ ਇਹ ਕਹਿਣਾ ਕਿ ਸਵਾਮੀ ਨੇ ਇਸ ਵਰਤਾਰੇ ਖਿਲਾਫ ਘਰ ਘਰ ਸੁਨੇਹਾ ਪਹੁੰਚਾ ਦਿੱਤਾ ਹੈ; ਸਾਧੂ-ਸੰਤਾਂ ਦਾ ਕਹਿਣਾ ਕਿ ਸਵਾਮੀ ਕੀ ਰਾਸ਼ਟਰ ਕੋ ਬੜੀ ਜ਼ਰੂਰਤ ਹੈ-ਵਰਤ ਤੋੜਨਾ ਜ਼ਰੂਰੀ ਥਾ, ਵਰਤ ਤੁੜਵਾਉਣ ਗਏ ਇੱਕ ਹਿੰਦੂ ਸਾਧੂ ਵੱਲੋਂ ਸਪੱਸ਼ਟ ਐਲਾਨ ਕਰਨਾ-'ਹਮ ਸਰਕਾਰ ਕਾ ਤਖਤ ਪਲਟ ਦੇਂਗੇਂ'; ਭਾਜਪਾ ਦਾ ਐਲਾਨ ਕਿ ਇਹ ਅੰਦੋਲਨ ਹੁਣ ਉਹ ਖੁਦ ਚਲਾਏਗੀ; ਰਾਮ ਦੇਵ ਦਾ ਰਾਸ਼ਟਰਵਾਦੀ ਫੌਜ ਦਾ ਐਲਾਨ ਕਰਨਾ;ਆਪਣੀਆਂ ਕੰਪਨੀਆਂ ਤੇ ਹੋਰ ਜਾਇਦਾਦ ਦਾ ਪੂਰਾ ਵੇਰਵਾ ਦੇਣ ਦੀ ਥਾਂ ਪੱਤਰਕਾਰ ਕਾਨਫਰੰਸ 'ਚੋਂ ਹੀ ਭੱਜ ਜਾਣਾ; ਇਹ ਸਾਰਾ ਕੁੱਝ ਸਾਡੇ ਉਸ ਨਿਰਣੇ ਦੀ ਪੁਸ਼ਟੀ ਕਰ ਦਿੰਦਾ ਹੈ ਕਿ 'ਰਾਮ ਦੇਵ ਹੋਰੀਂ ਖੁਦ ਭ੍ਰਿਸ਼ਟਾਚਾਰ ਅਤੇ ਕਾਲੇ ਧਨ ਦੇ ਵਰਤਾਰੇ ਵਿੱਚ ਲਿਪਤ ਹਨ' 'ਰਾਮ ਦੇਵ ਅਤੇ ਸੰਘ ਪਰਿਵਾਰ... ਭ੍ਰਿਸ਼ਟਾਚਾਰ ਜਾਂ ਕਾਲੇ ਧਨ ਦੇ ਖਿਲਾਫ ਨਹੀਂ ਲੜ ਰਹੇ...' ਬਲਕਿ ਉਨ੍ਹਾਂ ਵੱਲੋਂ '...ਲੋਕਾਂ ਦੀਆਂ ਭਾਵਨਾਵਾਂ ਨੂੰ ਵਰਤਦਿਆਂ....ਹਿੰਦੂ ਰਾਸ਼ਟਰ ਬਣਾਉਣ ਲਈ ਰੱਸੇ-ਪੈੜੇ ਵੱਟਣੇ ਹਨ।'

ਅੰਤ 'ਚ ਦੋ ਸਮੇਟਵੇਂ ਸ਼ਬਦ। ਤਿੰਨ-ਚਾਰ ਪਹਿਲਾਂ ਅਸੀਂ ਲਿਖਿਆ ਸੀ ਕਿ ਰਾਮ ਦੇਵ ਹਿੰਦੂ ਰਾਸ਼ਟਰ ਲਈ ਭੋਇੰ ਤਿਆਰ ਕਰ ਰਿਹਾ ਹੈ ਇਸ ਬਾਰੇ ਗੱਲ ਹੋ ਚੁੱਕੀ ਹੈ। ਉਸੇ ਲਿਖਤ ਵਿੱਚ ਅਸੀਂ ਲਿਖਿਆ ਸੀ ਕਿ ਯੋਗਾ ਬਿਮਾਰੀਆਂ ਦਾ ਇਲਾਜ ਨਹੀਂ। ਹੁਣ ਆਪਣਾ ਯੋਗਾ ਤੇ 'ਅਲੋਮ ਵਿਲੋਮ' ਛੱਡਕੇ ਰਾਮ ਦੇਵ ਵੱਲੋਂ ਡਾਕਟਰਾਂ ਤੇ ਦਵਾਈ ਦਾ ਸਹਾਰਾ ਲੈਣਾ,ਡਾਕਟਰਾਂ ਵੱਲੋਂ ਯੋਗਾ ਨਾ ਕਰਨ ਦੀ ਦਿੱਤੀ ਸਲਾਹ 'ਤੇ ਪੂਰਾ ਅਮਲ ਕਰਨਾ, ਸਾਡੇ ਇਸ ਨਿਰਣੇ ਦੀ ਵੀ ਪੁਸ਼ਟੀ ਕਰਦਾ ਹੈ। **98769-53561**



## ਉਡੀਕ

**ਮਹੇਸ਼ ਅੰਜੁਮ**

ਲੰਗੜੇ
ਠੀਕ ਠਾਕ
ਤੁਰ ਨਹੀਂ ਸਕਦੇ
ਅਤੇ ਗੂੰਗੇ
ਜ਼ਿੰਦਗੀ ਭਰ ਬੋਲ ਨਹੀਂ ਸਕਦੇ
ਅੰਨ੍ਹੇ ਭਲਾ, ਕੀ ਵੇਖਣਗੇ
ਸਾਫ਼-ਸਾਫ਼
ਜਦੋਂ ਕਿ ਬੋਲੇ
ਝੂਠ ਹੋਵੇ ਜਾਂ ਸੱਚ
ਕਿਸੇ ਕੀਮਤ ਉੱਤੇ
ਸੁਣ ਨਹੀਂ ਸਕਦੇ
ਪਰ
ਜੋ ਨਾ ਗੂੰਗੇ ਨੇ, ਨਾ ਬੋਲੇ
ਨਾ ਅੰਨ੍ਹੇ ਨੇ, ਨਾ ਲੰਗੜੇ
ਆਖਰ
ਕਿਸ ਦੀ ਉਡੀਕ ਕਰਦੇ ਨੇ ?

## ?ਚਮਤਕਾਰ

ਚਮਤਕਾਰ ਦਿਖਾਉਣ ਵਾਲੇ ਅਜਿਹੀਆਂ ਚੀਜ਼ਾਂ ਨੂੰ ਹੀ ਦਿਖਾਉਂਦੇ ਹਨ ਜਿੰਨ੍ਹਾਂ ਨੂੰ ਹੱਥਾਂ ਦੀਆਂ ਉਂਗਲੀਆਂ ਦੇ ਵਿੱਚ ਅਸਾਨੀ ਨਾਲ ਫਸਾਇਆ ਜਾ ਸਕਦਾ ਹੈ। ਜਿਹੜੇ ਬਾਬੇ ਲੌਂਗ ਅਤੇ ਵਿਭੂਤੀ ਪੈਦਾ ਕਰਦੇ ਹਨ, ਉਹ ਆਪਣੇ 'ਚਮਤਕਾਰ' ਨਾਲ ਕੱਦੂ, ਕੱਟਹਲ ਅਤੇ ਅੰਬ ਵਰਗੇ ਫ਼ਲ ਕਿਉਂ ਨਹੀਂ ਪੈਦਾ ਕਰ ਸਕਦੇ ? ਹੱਥ ਦੀ ਸਫ਼ਾਈ ਦੇ ਨਾਲ-ਨਾਲ ਉਹ ਗੱਲਾਂ ਵਿੱਚ ਲੋਕਾਂ ਨੂੰ ਉਲਝਾ ਲੈਂਦੇ ਹਨ ਤੇ ਇਸੇ ਦੌਰਾਨ ਅਚਾਨਕ ਹਵਾ ਵਿੱਚ ਹੱਥ ਲਹਿਰਾ ਕੇ ਉਹ 'ਚਮਤਕਾਰ' ਕਰ ਦੇਂਦੇ ਹਨ।

**...ਨਰੇਂਦਰ ਨਾਇਕ**

# ਨਾਂਹ ਪੱਖੀ ਨਾਸਤਿਕਤਾ



ਬਲਵਿੰਦਰ ਬਰਨਾਲਾ

ਿਵੇਂ ਅਸੀਂ ਸਾਰੇ ਤਰਕਸ਼ੀਲ ਕਿਸੇ ਅਧਿਆਤਮਕ ਸ਼ਕਤੀ ਦੀ ਹੋਂਦ ਤੋਂ ਮੁਨਕਰ ਹਾਂ ਅਤੇ ਸਾਡਾ ਕਿਸੇ ਵੀ ਗੈਬੀ ਜਾਂ ਪਰਾਭੌਤਿਕ ਸ਼ਕਤੀ ਵਿਚ ਵਿਸ਼ਵਾਸ ਨਹੀਂ ਹੈ। ਅਸੀਂ ਪਦਾਰਥਵਾਦੀ ਵਰਤਾਰੇ ਦੇ ਧਾਰਨੀ ਹਾਂ। ਸਾਡਾ ਦ੍ਰਿਸ਼ਟੀਕੋਣ ਵਿਗਿਆਨਕ ਹੈ ਅਤੇ ਅਸੀਂ ਸਮਝਦੇ ਹਾਂ ਕਿ ਕੋਈ ਵਰਤਾਰਾ ਬਿਨਾਂ ਕਿਸੇ ਕਾਰਣ ਦੇ ਨਹੀਂ ਵਾਪਰਦਾ। ਅਧਿਆਤਮਵਾਦੀਆਂ ਨਾਲੋ ਸਾਡਾ ਫਰਕ ਇਹੋ ਹੈ ਕਿ ਉਹ ਸਮਝਦੇ ਹਨ ਕਿ ਬਹੁਤ ਸਾਰੇ ਵਰਤਾਰਿਆਂ ਪਿਛੇ ਕਿਸੇ ਅਦਿੱਖ ਅਧਿਆਤਮਕ ਸ਼ਕਤੀ ਦਾ ਕੋਈ ਕੌਤਕ ਕੰਮ ਕਰਦਾ ਹੈ। ਬਹੁਤ ਸਾਰੇ ਵਰਤਾਰੇ ਹੈ ਵੀ ਇਸ ਤਰਾਂ ਲਗਦੇ ਹਨ ਜਿਵੇਂ ਬੰਦੇ ਦੀ ਸਮਝ ਤੋਂ ਇਹ ਬਾਹਰ ਹੀ ਹੈ ਕਿ ਸੂਰਜ ਕਿਸ ਤਰਾਂ ਚੜ੍ਹਦਾ ਹੈ? ਫਿਰ ਕਿਥੇ ਚਲਾ ਜਾਂਦਾ ਹੈ? ਜਿਹਨਾਂ ਆਪਣੇ ਦੇਸ਼ ਦੀਆਂ ਹੱਦਾਂ ਟੱਪਕੇ ਨਹੀਂ ਦੇਖੀਆਂ ਅਤੇ ਸਕੂਲ ਦੀ ਦਹਿਲੀਜ਼ ਹੀ ਨਹੀ ਟੱਪੀ ਉਸ ਲਈ ਤਾਂ ਸੁਆਲ ਹੋਰ ਵੀ ਔਖੇ ਲਗਦੇ ਹਨ ਜਦ ਕਿਸੇ ਬਾਹਰ ਕਨੇਡਾ,ਆਸਟਰੇਲੀਆ ਆਦਿ ਤੋਂ ਆਏ ਵਿਆਕਤੀ ਦੀ ਗੱਲਾਂ ਸੁਣਦੇ ਹਨ ਕਿ ਉਥੇ ਉਦੋਂ ਦਿਨ ਹੁੰਦਾ ਹੈ ਜਦੋਂ ਲੋਕ ਇਧਰ ਘੂਕ ਸੁਤੇ ਪਏ ਹੁੰਦੇ ਹਨ ਤਾਂ ਉਹ ਹੈਰਾਨ ਹੁੰਦੇ ਹਨ ਕਿ ਭਾਰਤ ਵਿਚ ਇਸ ਤਰਾਂ ਦੇ ਲੋਕਾਂ ਦੀ ਗਿਣਤੀ ਬੇਸ਼ੁਮਾਰ ਹੈ। ਪੰਜਾਬ ਵਰਗੇ ਵਿਕਸਤ ਕਹੇ ਜਾਂਦੇ ਸੂਬੇ ਅੰਦਰ ਵੀ ਅਬਾਦੀ ਦਾ ਅੱਧੇ ਤੋਂ ਵੱਧ ਹਿੱਸਾ ਅਜੇ ਅੱਖਰ ਗਿਆਨ ਤੋਂ ਵੀ ਵਾਂਝਾ ਹੈ ।

ਧਰਤੀ ਦੇ ਗੋਲ ਹੋਣ ਸਬੰਧੀ ਅਜੇ ਬਹੁਤ ਸਾਰੀ ਮਨੁਖੀ ਗਿਣਤੀ ਗਲਤ ਫਹਿਮੀ ਹੀ ਰੱਖਦੀ ਹੈ । ਉਹਨਾਂ ਮੁਤਾਬਕ ਤਾਂ ਇਹੀ ਸੱਚ ਹੈ ਕਿ ਬਰਨਾਲੇ ਤੋਂ ਪਟਿਆਲੇ ਤੱਕ ਜਿੰਨਾ ਕੁ ਉਨ੍ਹਾਂ ਕਿਸੇ ਰੇਲ ਗੱਡੀ ਜਾਂ ਬੱਸ ਦਾ ਸਫਰ ਕੀਤਾ ਹੈ ਉਥੋਂ ਤੱਕ ਤਾਂ ਧਰਤੀ ਗੋਲ ਨਹੀਂ ਦਿਖੀ ਅਤੇ ਚਪਟੀ ਹੀ ਨਜ਼ਰ ਆਈ ਹੈ ਅਤੇ ਇਹੀ ਉਹਨਾਂ ਦਾ ਆਖਰੀ ਸੱਚ ਬਣ ਜਾਂਦਾ ਹੈ। ਅਤੇ ਕਿਸੇ ਦੇ ਧਰਤੀ ਦੇ ਗੋਲ ਹੋਣ ਸਬੰਧੀ ਵਿਗਿਆਨ ਨੂੰ ਉਹ ਕਿਵੇਂ ਸੱਚ ਮੰਨਣ? ਉਨ੍ਹਾਂ ਲਈ ਤਾਂ ਚੰਦਰਮਾਂ ਅਜੇ ਵੀ ਦੇਵਤਾ ਹੈ ਅਤੇ ਉਥੇ ਅਜੇ ਵੀ ਉਹ ਨਰਕ ਦੀ ਸਿਵਾਏ ਸਵਰਗ ਹੀ ਦੇਖਦੇ ਹਨ । ਅਜੇ ਵੀ ਚੰਦਰਮਾ ਤੇ ਮਨੁੱਖ ਦੀਆਂ ਪਾਈਆ ਪੈੜਾਂ ਉਹਨਾ ਨੂੰ ਝੂਠ ਤੋਂ ਸਵਾਏ ਕੁਝ ਵੀ ਨਹੀ ਲਗਦੀਆਂ ।

ਚੜ੍ਹਦੇ ਚੰਦਰਮਾ ਅਤੇ ਸੂਰਜ ਨੂੰ ਸਲਾਮ ਕਰਨ ਅਤੇ ਪਾਣੀ ਵਾਰਨ ਪਿਛੇ ਅਸੀਂ ਕੋਈ ਦਲੀਲਾਂ ਦਾ ਜਾਲ ਬੁਣੀਏ ਉਹਨਾ ਦੇ ਸਮਝ ਪੱਲੇ ਕੁਝ ਵੀ ਨਹੀ ਪੈਂਦਾ।ਜੇ ਪੈਣ ਵੀ ਲਗਦਾ ਹੈ ਤਾਂ ਰਹਿੰਦੀ ਖੂੰਹਦੀ ਕਸਰ ਸਾਡਾ ਮੀਡੀਆਂ ਅੰਧਵਿਸ਼ਵਾਸੀਆਂ ਦਾ ਪੱਖ ਲੈ ਕੇ ਕੱਢ ਦਿੰਦਾ ਹੈ।ਆਰਥਕ, ਸਮਾਜਕ, ਧਾਰਮਕ, ਰਾਜਨੀਤਕ ਮਜਬੂਰੀਆਂ ਵੀ ਇਹ ਜਿਲਣ ਵਿਚ ਫਸੇ ਰਹਿਣ ਲਈ ਮਜਬੂਰ ਕਰਦੀਆਂ ਹਨ ।ਵਿਗਿਆਨ ਦੇ ਔਖੇ ਸੁਆਲਾਂ ਦੇ ਉੱਤਰ ਇਹਨਾਂ ਭੋਲਿਆਂ ਦੀ ਸਮਝ ਤੋਂ ਪਰੇ ਹੁੰਦੇ ਹਨ।ਅਗਿਆਨਤਾ, ਗੈਰਸਾਖਰਤਾ, ਵਿਗਿਆਨਿਕ ਦ੍ਰਿਸ਼ਟੀਕੋਣ ਵਿਹੂਣਾ ਸਕੂਲਾਂ ਦਾ ਤਾਣਾਬਾਣਾ ,ਅੰਧਵਿਸ਼ਵਾਸ਼ਾਂ ਨਾਲ ਲੱਦਿਆ ਸਕੂਲੀ ਪਾਠਕ੍ਰਮ, ਮਾਨਸਿਕਤਾ ਨੂੰ ਖੁੰਢੀ ਕਰਨ ਵਾਲੀਆਂ ਨੀਤੀਆਂ ਦੀ ਘੁੰਮਣ ਘੇਰੀ ਵਿੱਚ ਫਸੀ ਗ੍ਰਹਿਣੀ ਮਾਨਸਿਕਤਾ ਇਨ੍ਹਾਂ ਨੂੰ ਵਿਗਿਆਨਕ ਸੋਚ ਤੋਂ ਕੋਹਾਂ ਦੂਰ ਲੈ ਜਾਂਦੀ ਹੈ। ਸਾਡੇ ਵਲੋਂ ਅਪਣਾਈ ਨਾਂਹ ਪੱਖੀ ਨਾਸਤਿਕਤਾ ਇਹਨਾ ਅੰਦਰ ਸਾਡੇ ਪ੍ਰਤੀ ਨਫਰਤ ਪੈਦਾ ਕਰਦੀ ਹੈ ਅਤੇ ਚਲਾਕ ਧਰਮ ਦੇ ਠੇਕੇਦਾਰ ਇਹਨਾਂ ਦੀ ਭੋਲੀ ਮਾਨਸਿਕਤਾ ਨੂੰ ਸੌਖਿਆਂ ਵਰਤਕੇ ਫਿਰਕਾਪ੍ਰਸਤੀ ਦੀ ਅੱਗ ਵਰ੍ਹਾਉਣ ਵਿੱਚ ਸਫਲ ਹੋ ਜਾਂਦੇ ਹਨ।ਦੰਗੇ ਫਸਾਦਾਂ ਦੀ ਜੜ੍ਹ ਇਹ ਠੇਕੇਦਾਰ ਇਹਨਾ ਭੋਲਿਆਂ ਨੂੰ ਆਪਣੇ ਮਤਲਬ ਲਈ ਜਾ ਆਪਣੀ ਮੌਕਾਪ੍ਰਸਤ ਰਾਜਨੀਤੀ ਲਈ ਫਿਰਕੂ ਭੱਠੀ ਲਈ ਬਾਲਣ ਵਜੋਂ ਵਰਤਕੇ ਆਪਸੀ ਭਾਈਮਾਰ ਕਰਵਾਉਣ ਵਿਚ ਹਮੇਸ਼ਾ ਸਫਲ ਹੁੰਦੇ ਆਏ ਹਨ। ਰੱਬ ਦਾ ਨਾਮ ਇਹਨਾ ਦੇ ਮਨਾ ਅੰਦਰੋਂ ਸੌਖਿਆਂ ਹੀ ਕੱਢਿਆ ਨਹੀ ਜਾ ਸਕਦਾ ਕਿਉਂਕਿ ਇਸਦੀ ਸਿਖਲਾਈ ਇਹਨਾਂ ਪੀੜ੍ਹੀ ਦਰ ਪੀੜ੍ਹੀ ਲਈ ਹੁੰਦੀ ਹੈ ਅਤੇ ਉਹਨਾਂ ਦੇ ਸੰਸਕਾਰਾਂ ਦਾ ਇਹ ਹਿੱਸਾ ਬਣ ਚੁੱਕਿਆ ਹੁੰਦਾ ਹੈ, ਦੂਸਰਾ ਲਗਾਤਾਰ ਸਵੇਰੇ ਸ਼ਾਮ ਧੂੰਆਂਧਾਰ ਧਾਰਮਿਕ ਵਿਖਿਆਨ ਇਹਨਾਂ ਦੇ ਅਜਿਹੇ ਸੰਸਕਾਰਾਂ ਦਾ ਨਵੀਨੀਕਰਣ ਕਰਦੇ ਰਹਿੰਦੇ ਹਨ। ਪੈਸੇ ਦੇ ਜੋਰ ਤੇ ਚੱਲ ਰਿਹਾ ਮੀਡੀਆਂ ਹਰ ਤਰ੍ਹਾਂ ਇਸ਼ਤਿਹਾਰਾਂ ਨੂੰ ਛਾਪਕੇ (ਕਾਨੂੰਨੀ-ਗੈਰਕਾਨੂੰਨੀ, ਵਿਗਿਆਨਿਕ-ਗੈਰਵਿਗਿਆਨਿਕ) ਕੇਵਲ ਪੈਸੇ ਕਮਾਉਣ ਦੀ ਸਨਅਤ ਵਜੋਂ ਕੰਮ ਕਰਦਾ ਹੈ। ਮੀਡੀਏ ਨੂੰ ਸਰਕਾਰੀ ਅਤੇ ਰਾਜਨਤਿਕ

ਸਰਪ੍ਰਸਤੀ ਛੁਪੇ ਰੂਪ ਮਿਲੀ ਹੋਈ ਹੈ।

ਤਰਕਸ਼ੀਲਾਂ ਅਤੇ ਮਾਨਵਵਾਦੀਆਂ ਲਈ ਇਹ ਇੱਕ ਬਹੁਤ ਚੈਲਿੰਜ ਭਰਿਆ ਕਾਰਜ ਹੈ ਕਿ ਉਹ ਦੱਸਣ ਵਿਚ ਸਫਲ ਹੋਣ ਕਿ ਅਸਲ 'ਰੱਬ' ਦਾ ਸੰਕਲਪ ਉਹਨਾਂ ਦੇ ਮਾਨਸਿਕ ਵਿਕਾਸ ਦਾ ਹੀ ਰੋੜਾ ਹੈ । ਸਧਾਰਣ ਲੋਕਾਂ ਦੀ ਮਾਨਸਿਕ ਸਥਿਤੀ ਦਾ ਭੰਡੀ ਪ੍ਰਚਾਰ ਕਰਕੇ ਅਸਲ ਵਿੱਚ ਅਸੀਂ ਵੀ ਉਸੇ ਮਾਨਸਿਕਤਾ ਦਾ ਸ਼ਿਕਾਰ ਹੋ ਜਾਂਦੇ ਹਾਂ, ਜਿਹੜੀ ਕੱਟੜਤਾ ਨੂੰ ਜਨਮ ਦਿੰਦੀ ਹੈ ਅਤੇ ਮੈ ਹੀ ਠੀਕ ਹਾਂ ਦੀ ਰੱਟ ਤੇ ਅਧਾਰਤ ਹੁੰਦੀ ਹੈ ਅਤੇ ਅਜਿਹਾਂ ਰੁਝਾਨ ਕੱਟੜ ਫਿਰਕਾਪ੍ਰਸਤਾਂ ਵਿੱਚ ਪਾਇਆ ਜਾਂਦਾ ਹੈ ਜਿਹੜੇ ਇਸ ਗੱਲ ਤੋਂ ਮੁਨਕਰ ਹਨ ਕਿ ਤਬਦੀਲੀ ਅਟੱਲ ਸਚਾਈ ਹੈ।ਉਹ ਇਹੀ ਰੱਟ ਤੇ ਅੜੇ ਹੋਏ ਹਨ ਕਿ ਜਰੂਰ ਕੋਈ ਕਿਸੇ ਅਜੀਬੋ ਗਰੀਬ ਤਖਤ ਤੇ ਬੈਠੀ ਮਹਾਂਸ਼ਕਤੀ ਜਿਹੜੀ ਨਿਰਾਕਾਰ ਜਾਂ ਸਾਕਾਰ ਹੋਣ ਦੇ ਬਹੁ ਰੂਪ ਧਾਰਨ ਦੀ ਸ਼ਕਤੀ ਰੱਖਦੀ ਹੈ ਇਸ ਸਾਰੀ ਕਾਇਨਾਤ ਨੂੰ ਚਲਾ ਰਹੀ ਹੈ।ਉਹ ਇਹ ਮਨੌਤ ਬਣਾਈ ਬੈਠੇ ਹਨ ਕਿ ਜੇ ਵਿਗਿਆਨੀ ਵੀ ਕੋਈ ਖੋਜ ਕਰਨ ਦੇ ਸਮਰੱਥ ਹੁੰਦਾ ਹੈ ਤਾਂ ਵੀ ਇਸ 'ਸੁਪਰ ਤਖਤ' ਤੇ ਬੈਠੀ ਇਸ ਪਰਾਭੌਤਿਕ ਸ਼ਕਤੀ ਕਰਕੇ ਹੀ ਹੈ। ਸੋ ਸਾਨੂੰ ਇਸ ਮਾਨਸਿਕਤਾ ਤੋਂ ਬਚਣ ਦੀ ਬੇਹੱਦ ਜਰੂਰਤ ਹੈ। ਸਾਡੇ ਸਬੰਧ ਸਾਰਥਿਕ ਅਤੇ ਸੁਝਾਉ ਤਾਂ ਹੋਣ ਪਰੰਤੂ ਲਾਈਨ ਖਿੱਚਕੇ ਪਾਲੇ ਦੇ ਦੂਸਰੇ ਪਾਸੇ ਇਕੱਲਿਆਂ ਹੋਕਾ ਦੇਣ ਵਾਲੇ ਨਾ ਹੋਣ ਕਿ ਅਸੀਂ ਠੀਕ ਹਾਂ ਅਤੇ ਤੁਹਾਡੀ ਨਹੀਂ ਸੁਣਾਂਗੇ, ਆਉਣਾ ਤਾਂ ਇਧਰ ਆ ਜਾਉ ਨਹੀਂ ਅਸੀ ਲਿਆਕੇ ਹੀ ਛੱਡਾਂਗੇ ।

ਆਓ ਆਪਾਂ ਸਾਰਥਕ ਹਾਂ ਪੱਖੀ ਰਸਤੇ ਬਾਰੇ ਕੋਈ ਸਮਝ ਤਹਿ ਕਰੀਏ ਅਤੇ ਆਪਣਾ ਸਾਰਥਕ ਵਖਰੇਵਾਂ ਕਰੀਏ ਕਿ ਅਸੀ ਕੀ ਮਨੌਤ ਰਖਦੇ ਹਾਂ ਅਤੇ ਆਖਰੀ ਸੱਚ ਕੀ ਹੈ, ਬਾਰੇ ਕੱਟੜ ਪਹੁੰਚ ਤੋਂ ਗੁਰੇਜ਼ ਕਰਦਿਆਂ ਲੋਕਾਂ ਵਿੱਚ ਆਮ ਵਿਚਰਦਿਆਂ ਉਹਨਾ ਨੂੰ ਇਕੋ ਦਿਨ ਬਦਲਣ ਦੇ ਤਹੱਈਏ ਨਾਲੋ ਇਸ ਸਚਾਈ ਨੂੰ ਜਾਣੀਏ ਕਿ ਤਬਦੀਲੀ ਛੜੱਪੇ ਮਾਰਕੇ ਨਹੀਂ ਆਉਂਦੀ ਅਤੇ ਨਾ ਲਿਆਂਦੀ ਜਾ ਸਕਦੀ ਹੈ ਅਤੇ ਇਸ ਸਿਫਤੀ ਤਬਦੀਲੀ ਦਾ ਵਹਾਅ ਪਹਾੜਾਂ ਵਿੱਚੋਂ ਤੇਜ਼ੀ ਨਾਲ ਵਹਿੰਦੇ ਦਰਿਆ ਵਰਗਾ ਨਹੀਂ ਸਗੋਂ ਮੈਦਾਨ ਤੇ ਆਕੇ ਵਹਿੰਦੇ ਦਰਿਆ ਦੀ ਰਵਾਨਗੀ ਨਾਲ ਮੇਲ ਖਾਂਦਾ ਹੈ ।ਤਰਕਸ਼ੀਲਾਂ ਨੇ ਜੋ ਕੰਮ ਪਿਛਲੇ ਢਾਈ ਦਹਾਕਿਆਂ ਵਿਚ ਕੀਤਾ ਹੈ ਇਸ ਉੱਪਰ ਉਹਨਾਂ ਨੂੰ ਮਾਣ ਹੋਣਾ ਚਾਹੀਦਾ ਹੈ ਕਿ ਉਹ ਆਪਣੀ ਹੋਂਦ ਜਤਾਉਣ ਵਿਚ ਕਾਮਯਾਬ ਹੋਏ ਹਨ ਅਤੇ ਸਦੀਆਂ ਪਏ ਅੰਧਵਿਸਵਾਸੀ ਅਤੇ ਅਧਿਆਤਮਵਾਦੀ ਕਲਪਤ ਫਲਸਫੇ ਵਿੱਚ ਉਹ ਮੋਘਰੇ ਖੋਲ੍ਹਣ ਵਿਚ ਕਾਮਯਾਬ ਹੋਏ ਹਨ। ਸਾਡਾ ਰਸਤਾ ਸਬਰ ਸੰਤੋਖ ਅਤੇ ਲੈਅ ਵੱਧ ਹੋਕੇ ਲਗਾਤਾਰ ਜੂਝਦੇ ਰਹਿਣ ਦਾ ਹੈ ।

ਅਸੀਂ ਸਾਰਥਕ ਕਿਰਦਾਰ ਰਖਦਿਆਂ, ਸਲੀਕੇ ਦਾ ਪੱਲਾ ਫੜਦਿਆਂ, ਨਾਂਹਵਾਚੀ ਬਹਿਸ ਮੁਬਾਹਸੇ ਤੋਂ ਗੁਰੇਜ਼ ਕਰਦਿਆਂ, ਭੈਅ ਰਹਿਤ ਵਿਚਰਦਿਆਂ, ਇਸ ਤਰਾਂ ਦੇ ਦਾਅਪੇਚ ਅਪਣਾਕੇ ਚੱਲੀਏ ਜਿਹੜੇ ਲੋਕਾਂ ਦੇ ਦੁਖਾਂ ਦਰਦਾਂ ਨੂੰ ਸੰਬੋਧਤ ਹੋਣ, ਲੋਕਾਂ ਦੀਆਂ ਸਮੱਸਿਆਂਵਾ ਨੂੰ ਸੰਬੋਧਤ ਹੋਣ। ਸਾਨੂੰ ਪਤਾ ਹੈ ਕਿ ਲੋੜੋ ਵੱਧ ਬਹੁਗਿਣਤੀ ਵਰਗ ਅਜੇ ਅਧਿਆਤਮਕ ਅਤੇ ਅੰਧਵਿਸ਼ਵਾਸੀ ਚੁੰਗਲ ਦੀ ਲਪੇਟ ਵਿਚ ਹੈ ਉਹਨਾਂ ਨੂੰ ਹੌਲੀ-ਹੌਲੀ ਧੀਰਜ ਰਖਦਿਆਂ ਬਦਲਿਆ ਜਾ ਸਕਦਾ ਹੈ। ਅਸੀਂ ਕਾਹਲੇਪੁਣ ਦਾ ਸ਼ਿਕਾਰ ਹੋਣ ਤੋਂ ਹਮੇਸ਼ਾਂ ਬਚੀਏ। ਸਾਨੂੰ ਇਹਨਾਂ ਲੋਕਾਂ ਦੀਆਂ ਖੁਸ਼ੀਆ ਗਮੀਆਂ ਭਾਵੇਂ ਉਹ ਕਿਸੇ ਤਰਾਂ ਕਿਸੇ ਵੀ ਕਿਸਮ ਦੀਆਂ ਰੀਤੀਆਂ ਨਾਲ ਮਨੌਂਦੇ ਹੋਣ, ਵਿਚ ਹਿੱਸਾ ਲੈਣਾ ਚਾਹੀਦਾ ਹੈ ਅਤੇ ਚੰਗੇ ਸਬੰਧ ਬਣਾਕੇ ਰਖਣੇ ਚਾਹੀਦੇ ਹਨ ਅਤੇ ਉਹਨਾ ਦੇ ਲਗਾਤਾਰ ਦੁੱਖਾਂ-ਸੁੱਖਾਂ ਦੇ ਭਾਗੀ ਬਣਦਿਆਂ ਉਹ ਦੇ ਲਗਾਤਾਰ ਕੰਮ ਆਉਣ ਦੀ ਪ੍ਰਵਿਰਤੀ ਸਾਡੇ ਅੰਦਰ ਬਣੀ ਰਹਿਣੀ ਚਾਹੀਦੀ ਹੈ। ਸਾਡੇ ਵਰਤਾਉ ਦਾ ਸਲੀਕਾ ਅਤੇ ਸਹਿਯੋਗੀ ਰਵੱਈਆ ਹੀ ਉਹਦੇ ਸਾਨੂੰ ਨੇੜੇ ਲਗਾਈ ਰੱਖੇਗਾ। ਪੰਜਾਬੀ ਕਹਾਵਤ ਹੈ ਕਿ ਕਿਸੇ ਭੁੱਖੇ ਵਿਆਕਤੀ ਨੂੰ ਮਾਰਕੇ ਖੀਰ ਨਹੀਂ ਖੁਆਈ ਜਾ ਸਕਦੀ।

ਮਨੋਵਿਗਿਆਨ ਇਸ ਤੱਥ ਦੀ ਪੈਰਵਾਈ ਕਰਦਾ ਹੈ ਕਿ ਵਿਦਿਆਂ ਦੀ ਸਿਖਲਾਈ ਦਾ ਵਰਤਾਰਾ ਫਿਰ ਹੀ ਚਾਲੂ ਰੱਖਿਆ ਜਾ ਸਕਦਾ ਜੇ ਮਾਹੌਲ ਸਲੀਕੇ ਭਰਿਆ ਹੈ। ਧੱਕਾ ਤੇ ਸਖਤੀ ਸਿਖਲਾਈ ਦੇ ਵਰਤਾਰੇ ਵਿਚ ਰੋੜਾ ਸਾਬਤ ਹੁੰਦੇ ਹਨ। ਲੋੜੋ ਵੱਧ ਆਪਣੇ ਵਿਚਾਰ ਨੂੰ ਸਹੀ ਸਾਬਤ ਕਰਨ ਲਈ ਦਿੱਤਾ ਦਬਾਉ ਸਗੋਂ ਨਫਰਤ ਦੇ ਬੀਜ ਹੀ ਬੀਜਦਾ ਹੈ। ਮਨੁੱਖੀ ਦਿਮਾਗ ਦੀ ਫਿਤਰਤ ਹੈ ਕਿ ਜੇ ਇਸਨੂੰ ਲੱਗੇ ਫਲਾਂ ਵਿਚਾਰ ਦਰੁਸਤ ਨਹੀਂ ਤਾਂ ਸੁਤੇ ਸਿੱਧ ਉਹ ਵਿਚਾਰ ਨੂੰ ਦਿਮਾਗ ਬਾਹਰ ਦਾ ਰਾਸਤਾ ਦਿਖਾ ਦਿੰਦਾ ਹੈ ।ਪਰੰਤੂ ਜਦ ਤਕ ਕੋਈ ਠੋਸ ਵਿਚਾਰ ਉਸਦੀ ਥਾਂ ਨਹੀਂ ਲੈਂਦਾ ਇਹ ਉਸਨੂੰ ਸੰਭਾਲੀ ਰਖਦਾ ਹੈ। ਜਿਹਨਾਂ ਜਿਆਦਾ ਸਮਾਂ ਇਹ ਵਿਚਾਰ ਦਿਮਾਗ ਦਾ ਪਾਰਟ ਬਣਿਆਂ ਰਹੇਗਾ ਉਤਨਾ ਹੀ ਇਸਦੀ ਨਿਕਾਸੀ ਔਖੀ ਹੁੰਦੀ ਜਾਂਦੀ ਹੈ। ਇਹੋ ਕਾਰਣ ਹੈ ਕਿ ਮਨੁੱਖੀ ਸੰਸਕਾਰਾਂ ਵਿਚ ਬਦਲੇ ਵਿਚਾਰ ਖਦੇੜਨੇ ਜੋਖਮ ਭਰਿਆ ਕੰਮ ਹੈ। ਇਹ ਕੰਮ ਤਰਕਸ਼ੀਲਾਂ ਨੇ ਅਪਣਾਇਆ ਹੈ।

ਇਕ ਤਰਕਸ਼ੀਲ ਵਿਅਕਤੀ ਦਾ ਕਿਰਦਾਰ ਹਰ

ਪੱਖੋਂ ਉਦਾਹਰਣ ਪੈਦਾ ਕਰੇ। ਹਰ ਥਾਂ ਭੈਅ ਰਹਿਤ ਉਹ ਖੁੱਲ੍ਹਕੇ ਵਿਚਰੇ। ਉਸਦਾ ਨਾਸਤਕ ਹੋਣ ਦਾ ਪ੍ਰਮਾਣ ਉਸਦੀ ਉਜੱਡ ਬੋਲੀ ਚੋਂ ਨਾ ਨਿਕਲੇ ਬਲਕਿ ਉਸ ਦੇ ਵਿਚਰਨ ਅਤੇ ਆਮ ਬੋਲਚਾਲ 'ਚੋਂ ਹੀ ਉਜਾਗਰ ਹੋਵੇ । ਉਹ ਮਾਨਵ ਕਦਰਾਂ ਕੀਮਤਾਂ ਦਾ ਧਾਰਨੀ ਜ਼ਰੂਰ ਹੋਵੇ । ਕਿਸੇ ਗੈਰ-ਵਿਗਿਆਨਕ ਵਰਤਾਰੇ ਸਬੰਧੀ ਨੋਟਿਸ ਲੈਂਦਿਆਂ ਉਹ ਉਲਾਰਤਾ ਅਤੇ ਕਾਹਲੇਪਣ ਦਾ ਸ਼ਿਕਾਰ ਨਾਂ ਹੋਵੇ। ਹਰ ਮਾਨਵ ਦੇ ਵਿਕਾਸ ਵਾਸਤੇ ਕੁਝ ਮਾਨਵ ਅਧਿਕਾਰਾਂ ਦੀ ਅਤਿ ਜਰੂਰਤ ਹੈ ਜਿਹਨਾਂ ਨੂੰ ਅੰਤਰਰਾਸ਼ਟਰੀ ਮਾਨਤਾ ਹੈ । ਸੋ ਇਹਨਾਂ ਦੀ ਗਹਿਰੀ ਸਮਝਣ ਰੱਖਣਾ ਇਕ ਤਰਕਸ਼ੀਲ ਕਾਰਕੁੰਨ ਦਾ ਫਰਜ਼ ਹੈ। ਅਜਿਹਾ ਨਾ ਹੋਵੇ ਕਿ ਅਸੀਂ ਮਾਨਵ ਅਧਿਕਾਰਾਂ ਦੇ ਧਾਰਨੀ ਹੁੰਦਿਆਂ ਇਹਨਾਂ ਦਾ ਖੁਦ ਹੀ ਅਚੇਤ ਵਿੱਚ ਹਨਨ ਕਰਦੇ ਹੋਈਏ। ਸਾਡਾ ਬਹਿਸ-ਮੁਬਾਹਸਾ ਹਾਂ ਪੱਖੀ ਹੋਵੇ। ਜਿਹਨਾ ਨਾਲ ਅਸੀਂ ਆਪਸੀ ਵਿਚਾਰ ਵਟਾਂਦਰਾ ਕਰ ਰਹੇ ਹੋਈਏ ਉਸਦੇ ਮਾਨਵੀ ਅਧਿਕਾਰਾਂ ਦੀ ਅਸੀਂ ਕਦਰ ਕਰਦਿਆਂ ਉਸਨੂੰ ਆਪਣੀ ਗੱਲ ਕਹਿਣ ਦਾ ਬਰਾਬਰ ਮੌਕਾ ਦਿੱਤਾ ਜਾਵੇ। ਗੁੱਸਾ, ਡਰ, ਨਫਰਤ, ਲਾਲਚ ਆਦਿ ਭਾਵਨਾਵਾਂ ਦੀ ਜਿੰਨੀ ਤਿਲਾਂਜਲੀ ਕੀਤੀ ਜਾਵੇ ਉਤਨਾ ਹੀ ਅਸੀਂ ਸਾਰਥਕ ਹੋਵਾਂਗੇ। ਇਸਦੀ ਬਜਾਏ ਸਬਰ ਸੰਤੋਖ, ਸਹਿਣਸ਼ੀਲਤਾ, ਸਤਿਕਾਰ, ਪ੍ਰੇਮ, ਸਲੀਕੇ ਦੀ ਦਲੀਲਬਾਜੀ, ਸੱਚ ਨੂੰ ਸਲੀਕੇ ਨਾਲ ਕਹਿਣ ਦੀ ਜੁਅਰਤ, ਨਿਰਭੈਤਾ ਆਦਿ ਸਾਡੇ ਜੀਵਨ ਦਾ ਅਟੁੱਟ ਅੰਗ ਬਣਨੇ ਚਾਹੀਦੇ ਹਨ। ਮਨੁੱਖੀ ਬਣਤਰ ਨੂੰ ਸਮਝਦਿਆ ਮਨੋਵਿਗਿਆਨਕ ਸੱਚਿਆਈਆਂ ਦੇ ਸਨਮੁਖ ਹੋਣਾ, ਇਹ ਸੱਚਾਈ ਨੂੰ ਸਮਝਣਾ ਕਿ ਗਰੁੱਪ ਬੰਦੀਆਂ ਦੀ ਮਜਬੂਰੀ ਕਾਰਨ ਕਈ ਵਾਰ ਮਨੁੱਖ ਇਹਨਾਂ ਵਿਚ ਆਪਣੀ ਹੋਂਦ ਜਤਾਈ ਰੱਖਣ ਲਈ ਤਰਕਹੀਣਤਾ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਤਰਕਸ਼ੀਲ ਕਿਰਦਾਰ ਤੋਂ ਪਰ੍ਹੇ ਹਟਦਿਆਂ ਬੇਲੋੜਾ ਦਲੀਲਾਂ ਦਾ ਜਾਲ ਬੁਣਦਾ ਹੈ । ਅਜਿਹੇ ਕਿਰਦਾਰ ਤੋਂ ਸਾਡਾ ਸਭ ਦਾ ਉੱਪਰ ਉਠਣਾ ਜਰੂਰੀ ਹੈ ।

ਤਰਕਸ਼ੀਲਤਾ ਅਤੇ ਨਿਰੋਲ ਨਾਸਤਿਕਤਾ ਦੇ ਵਖਰੇਵਿਆਂ ਦਾ ਸਾਨੂੰ ਗਿਆਨ ਹੋਣਾ ਜਰੂਰੀ ਹੈ। ਸਾਰਥਿਕ ਨਾਸਤਿਕਤਾ ਅਤੇ ਤਰਕਸ਼ੀਲਤਾ ਸਮਾਨ ਭਾਵੀ ਹਨ। ਤਰਕਸ਼ੀਲ ਨਾਸਤਿਕ ਹੈ ਪਰੰਤੂ ਉਸਦੀ ਨਾਸਤਿਕ ਦਿਖ ਚੁੱਭਵੀਂ ਨਾ ਹੋਵੇ। ਉਹ ਇਸਤੇ ਦਬਾਉ ਦੇਣ ਦੀ ਬਜਾਏ ਆਪਣੇ ਕਿਰਦਾਰ ਦਾ ਵਾਰ-ਵਾਰ ਨਿਰੀਖਣ ਕਰੇ। ਉਸ ਦਾ ਸਾਰਥਿਕ ਰਵੱਈਆ ਹੀ ਕਿਸੇ 'ਰੱਬ' ਦਾ ਵਟਾਂਦਰਾ ਬਣ ਸਕਦਾ ਹੈ। ਸੋ ਆਓ ਆਪਾਂ ਸਾਰਥਿਕ ਨਾਸਤਿਕ ਬਣੀਏ ਅਤੇ ਆਮ ਵਾਂਗ ਲੋਕਾਂ 'ਚ ਵਿਚਰਦਿਆਂ ਇਸਦੇ ਲਾਭਾਂ ਬਾਰੇ ਦੱਸੀਏ ਕਿ ਕਿਸ ਤਰ੍ਹਾਂ ਅਜਿਹੀ ਸਮਝ ਵਾਲਾ ਮਨੁੱਖ ਸਵੈ-ਵਿਸ਼ਵਾਸ ਦਾ ਭਰਿਆ ਹੁੰਦਾ ਹੈ ਅਤੇ ਕਿਸ ਤਰਾਂ ਉਹ ਖੁਦ ਨਰੋਏ ਅਤੇ ਦਲੀਲ ਨਾਲ ਫੈਸਲੇ ਲੈਣ ਦੀ ਜੁਅਰਤ ਰਖਦਾ ਹੈ। ਦੱਸੀਏ ਕਿ ਕਿਸ ਤਰ੍ਹਾਂ ਉਹ ਮੱਥੇ ਟੇਕਣ ਅਤੇ ਦੁਆਵਾਂ ਮੰਗਣ ਦੇ ਭਿਖਾਰੀ ਕਿਰਦਾਰ ਤੋਂ ਕੋਹਾਂ ਦੂਰ ਹੈ। ਉਹ ਖੁਦਕਸ਼ੀਆਂ ਦੇ ਰਸਤੇ ਪੈਣ ਨਾਲੋਂ ਕਿਸ ਤਰ੍ਹਾਂ ਲਗਾਤਾਰ ਸੰਘਰਸ਼ ਤੇ ਟੇਕ ਰਖਦਾ ਹੈ ਅਤੇ ਕਿਸ ਤਰ੍ਹਾਂ ਆਪਣੀ ਹੋਣੀ ਨੂੰ ਆਪ ਘੜਣ ਵਿੱਚ ਵਿਸ਼ਵਾਸ ਰਖਦਾ ਹੈ।

❏❏ 97800-94600

## ਇਨਸਾਨ

ਦੇਖਣ ਨੂੰ ਤਾਂ ਅਸੀਂ ਇਨਸਾਨ ਜੰਮੇ ਹਾਂ,
ਪਰ ਕਰਤੂਤਾਂ ਤੋਂ ਅਸੀਂ ਹੈਵਾਨ ਜੰਮੇ ਹਾਂ।
ਕੋਈ ਹਸਪਤਾਲ ਵਿੱਚ ਜੰਮਿਆਂ, ਕੋਈ ਘਰ ਵਿੱਚ,
ਕੋਈ ਕਹਿੰਦਾ, ਅਸੀਂ ਰੜੇ ਮੈਦਾਨ ਜੰਮੇ ਹਾਂ।
ਸਾਰੀ ਦੁਨੀਆਂ ਵਿੱਚ ਤਾਂ ਇਨਸਾਨ ਜੰਮੇ ਹਨ,
ਪਰ ਹਿੰਦ ਵਿੱਚ
ਹਿੰਦੂ, ਸਿੱਖ, ਇਸਾਈ ਤੇ ਮੁਸਲਮਾਨ ਜੰਮੇ ਹਨ।

❏❏ ਸੋਮਨਾਥ (94174 14303)

## ਧਾਰਮਕ ਰਸਮਾਂ ਰਹਿਤ ਸ਼ੋਕ ਸਮਾਰੋਹ

ਤਰਕਸ਼ੀਲ ਸੁਸਾਇਟੀ ਦੇ ਕੌਮਾਂਤਰੀ ਅਤੇ ਕੌਮੀ ਵਿਭਾਗ ਮੁਖੀ ਸ੍ਰੀ ਹਰਚੰਦ ਭਿੰਡਰ ਦੀ ਮਾਤਾ ਗੁਰਦੇਵ ਕੌਰ ਦੇ ਸ਼ੋਕ ਸਮਾਗਮ ਮੌਕੇ ਡੀ. ਐਮ. ਡਬਲਿਊ ਵਿਖੇ ਧਾਰਮਕ ਰਸਮਾਂ ਤੋਂ ਬਿਨਾਂ ਸ਼ੋਕ ਸਮਾਰੋਹ ਕੀਤਾ ਗਿਆ ਜਿਸ ਵਿੱਚ ਪਰਿਵਾਰ ਸਨੇਹੀਆਂ ਤੋਂ ਇਲਾਵਾ ਤਰਕਸ਼ੀਲ ਆਗੂ ਤੇ ਵਰਕਰ ਵੀ ਸ਼ਾਮਲ ਹੋਏ।

ਤਰਕਸ਼ੀਲ ਸੁਸਾਇਟੀ ਦੇ ਜਥੇਬੰਦਕ ਵਿਭਾਗ ਮੁਖੀ ਬਲਵਿੰਦਰ ਬਰਨਾਲਾ, ਰਜਿੰਦਰ ਭਦੌੜ, ਡਾ. ਬਲਵੰਤ ਸਿੱਧੂ (ਮਾਨਸਿਕ ਰੋਗਾਂ ਦੇ ਮਾਹਰ) ਨੇ ਸਮਾਗਮ ਨੂੰ ਸੰਬੋਧਨ ਕੀਤਾ ਬੁਲਾਰਿਆਂ ਨੇ ਪਰਿਵਾਰ ਵੱਲੋਂ ਧਾਰਮਿਕ ਰਸਮਾਂ ਤੋਂ ਬਿਨ੍ਹਾਂ ਕੀਤੇ ਗਏ ਸ਼ੋਕ ਸਮਾਗਮ ਦੀ ਪਿਰਤ ਨੂੰ ਸਰਾਹੁੰਦਿਆਂ ਅੱਜ ਦੇ ਵਿਗਿਆਨਕ ਯੁੱਗ ਵਿੱਚ ਜਨਮ ਤੇ ਮੌਤ ਸਮੇਂ ਕੀਤੀਆਂ ਜਾਂਦੀਆਂ ਬੇਲੋੜੀਆਂ ਰਸਮਾਂ ਨੂੰ ਤਿਆਗਣ ਦੀ ਲੋੜ ਤੇ ਜ਼ੋਰ ਦਿੱਤਾ। ਸਮਾਰੋਹ ਨੂੰ ਹੋਰਨਾਂ ਤੋਂ ਇਲਾਵਾ ਪਟਿਆਲਾ ਇਕਾਈ ਦੀ ਮੁਖੀ ਬੀਬਾ ਕੁਲਵੰਤ ਕੌਰ, ਸੂਬਾਈ ਮੀਡੀਆ ਮੁਖੀ ਰਾਮ ਸਿੰਘ ਬੰਗ ਨੇ ਵੀ ਸੰਬੋਧਨ ਕੀਤਾ। ਮੰਚ ਸੰਚਾਲਨ ਦੀ ਜਿੰਮੇਵਾਰੀ ਜਨਕ ਰਾਜ ਨੇ ਨਿਭਾਈ।

❏❏ ਸੁਰਿੰਦਰਪਾਲ ਮੀਡੀਆ ਵਿਭਾਗ ਮੁਖੀ ਪਟਿਆਲਾ ਜ਼ੋਨ

# ਸੁੰਦਰਤਾ ਦਾ ਸਿਆਸੀ ਅਰਥ ਸ਼ਾਸਤਰ



ਕਰਮ ਬਰਸਟ

ਸੰਨ 1991 ਵਿੱਚ ਸਵਰਗੀ ਨਰਸਿਮਹਾ ਰਾਓ ਦੇ ਪ੍ਰਧਾਨ ਮੰਤਰੀ ਅਤੇ ਡਾ: ਮਨਮੋਹਨ ਸਿੰਘ ਦੇ ਵਿੱਤ ਮੰਤਰੀ ਬਣਨ ਨਾਲ ਆਰਥਿਕ ਸੁਧਾਰਾਂ ਦੀ ਲਹਿਰ ਸ਼ੁਰੂ ਹੋਈ। ਸੁਧਾਰਾਂ ਦੀ ਲਹਿਰ ਤੋਂ ਪਹਿਲਾਂ ਕਿਸੇ ਦੇ ਚਿੱਤ ਚੇਤੇ ਵੀ ਨਹੀਂ ਹੋਵੇਗਾ ਕਿ ਸੁਸ਼ਮਿਤਾ ਸੇਨ, ਐਸ਼ਵਰਿਆ ਰਾਏ, ਮਨਪ੍ਰੀਤ ਬਰਾੜ, ਡਾਇਨਾ ਹੇਡਨ, ਯੁਕਤਾ ਮੁਖੀ, ਪ੍ਰਿਅੰਕਾ ਚੋਪੜਾ ਅਤੇ ਲਾਰਾ ਦੱਤਾ ਆਦਿ ਉਪਰੋਥਲੀ ਬ੍ਰਹਿਮੰਡੀ ਜਾਂ ਵਿਸ਼ਵ ਸੁੰਦਰੀਆਂ ਦੇ ਖਿਤਾਬ ਵਿੱਚ ਜਿੱਤ ਜਾਣਗੀਆਂ। ਸਿਆਣੇ ਲੋਕਾਂ ਲਈ ਇਹ ਕੋਈ ਅਚਨਚੇਤੀ ਘਟਨਾਵਾਂ ਨਹੀਂ, ਬਲਕਿ ਵਿਸ਼ਵ ਸਾਮਰਾਜ ਵੱਲੋਂ ਭਾਰਤੀ ਮੰਡੀ ਨੂੰ ਹਥਿਆਉਣ ਦੀਆਂ ਲੋੜਾਂ ਦਾ ਮੰਤਕੀ ਸਿੱਟਾ ਸਨ। ਅਜੀਬ ਤੱਥ ਇਹ ਵੀ ਹੈ ਕਿ 2000 ਤੋਂ ਬਾਅਦ ਭਾਰਤੀ ਸੁੰਦਰੀਆਂ ਕੌਮਾਂਤਰੀ ਮੁਕਾਬਲਿਆਂ ਵਿੱਚ ਟਿਕ ਨਹੀਂ ਪਾ ਰਹੀਆਂ। ਇਸੇ ਸੁੰਦਰਤਾ ਦੇ ਸਿਆਸੀ ਅਰਥਸ਼ਾਸਤਰ ਦੀ ਬਹੁਤ ਸੋਹਣੀ ਤਸਵੀਰ ਪੇਸ਼ ਹੋ ਰਹੀ ਹੈ। ਭਾਰਤ ਤਾਂ ਪਹਿਲਾਂ ਹੀ ਸਾਮਰਾਜੀਆਂ ਦੀ ਮੁੱਠੀ ਵਿੱਚ ਹੈ। ਇੱਥੇ ਸੁੰਦਰਤਾ ਦਾ ਕਾਰੋਬਾਰ 50 ਹਜ਼ਾਰ ਕਰੋੜ ਸਾਲਾਨਾ ਰੁਪਏ ਦੇ ਕਰੀਬ ਪਹੁੰਚ ਚੁੱਕਿਆ ਹੈ।

ਜਦੋਂ ਗਲ ਵੱਢ ਮੁਕਾਬਲੇ ਵਿੱਚ ਕਰਨ ਲਈ ਕੁਝ ਨਾ ਬਚੇ ਤਾਂ ਇਨਸਾਨ ਦਾ ਸਸਤੇ ਮਨੋਰੰਜਨ ਲਈ ਅਜਿਹੀਆਂ ਪ੍ਰਵਿਰਤੀਆਂ ਵਿੱਚ ਭਟਕ ਜਾਣਾ ਗ਼ੈਰ-ਸੁਭਾਵਿਕ ਨਹੀਂ ਹੁੰਦਾ। ਸਾਡੇ ਦੇਸ਼ ਵਿੱਚ ਪਿਛਲੇ 20 ਕੁ ਸਾਲਾਂ ਤੋਂ ਔਰਤਾਂ ਦੇ ਸੁੰਦਰਤਾ ਮੁਕਾਬਲਿਆਂ ਦੀ ਨਵੀਂ ਲਹਿਰ ਉੱਠ ਰਹੀ ਹੈ। ਉਦਾਰੀਕਰਨ, ਵਿਸ਼ਵੀਕਰਨ ਅਤੇ ਖੁੱਲ੍ਹੀ ਮੰਡੀ ਦੀਆਂ ਨਸ਼ਿਆਈਆਂ ਹਾਕਮ ਜਮਾਤਾਂ ਦੇ ਨਾਲ-ਨਾਲ ਮੱਧ ਵਰਗ ਦਾ ਤਾਜ਼ਾ-ਤਾਜ਼ਾ ਰੱਜਿਆ ਤਬਕਾ ਵੀ ਉਤਸ਼ਾਹ ਵਿੱਚ ਆਇਆ ਫਿਰਦਾ ਹੈ। ਇਸ ਦੇ ਨਾਲ ਹੀ ਦੁਨੀਆਂ ਭਰ ਅੰਦਰ ਅਜਿਹੇ ਸੁੰਦਰਤਾ ਮੁਕਾਬਲਿਆਂ ਦੇ ਖਿਲਾਫ਼ ਰੋਸ ਲਹਿਰ ਵੀ ਪਨਪ ਰਹੀ ਹੈ ਅਤੇ ਕਈ ਥਾਈਂ ਹਿੰਸਕ ਵਿਰੋਧ ਵੀ ਹੁੰਦੇ ਰਹੇ ਹਨ। ਮੁਕਾਬਲਿਆਂ ਦੇ ਪੱਖ ਅਤੇ ਵਿਰੋਧ ਵਿੱਚ ਬਹਿਸ ਚੱਲ ਰਹੀ ਹੈ।

ਸਾਲ 2010 ਦੇ ਵਿਸ਼ਵ ਸੁੰਦਰਤਾ ਮੁਕਾਬਲੇ ਲਈ ਸਾਬਕਾ ਸੁੰਦਰੀ ਪ੍ਰਿਅੰਕਾ ਚੋਪੜਾ ਨੂੰ ਜੱਜ ਥਾਪਣ ਨਾਲ ਅਤੇ ਉਸੇ ਮੁਕਾਬਲੇ ਵਿਚੋਂ ਭਾਰਤੀ ਸੁੰਦਰੀ ਪੂਜਾ ਚੋਪੜਾ ਦੇ ਪਹਿਲੇ ਸੱਤਾਂ ਵਿੱਚ ਨਾ ਆ ਸਕਣ ਨਾਲ ਸਾਡੇ ਦੇਸ਼ ਦੇ 'ਸੁੰਦਰਤਾ ਪ੍ਰੇਮੀਆਂ' ਅੰਦਰ ਖ਼ੁਸ਼ੀ ਅਤੇ ਗਮ ਦੇ ਰਲੇ ਮਿਲੇ ਮਨੋਭਾਵ ਦੇਖਣ ਨੂੰ ਮਿਲੇ ਸਨ। ਇਹੋ ਜਿਹਾ ਹੀ ਬ੍ਰਹਿਮੰਡ ਸੁੰਦਰੀ ਮੁਕਾਬਲੇ ਵਿੱਚ ਉਸ਼ੋਸ਼ੀ ਸੇਨਗੁਪਤਾ ਅਤੇ ਸਮੁੰਦਰੀ ਤਟ ਸੁੰਦਰੀ ਦੇ ਮੁਕਾਬਲੇ ਵਿੱਚ ਭਾਰਤ ਦੀ ਮਨਸਵੀ ਮਾਮਗਈ ਨਾਲ ਵਾਪਰ ਚੁੱਕਿਆ ਹੈ। ਉਹ ਵੀ ਮੂਹਰਲੀਆਂ ਸੁੰਦਰੀਆਂ ਵਿੱਚ ਕਿਤੇ ਨੇੜੇ ਤੇੜੇ ਵੀ ਦਿਖਾਈ ਨਹੀਂ ਦਿੱਤੀਆਂ। ਅਸਲ ਵਿੱਚ ਉਹਨਾਂ ਨੂੰ ਜੇਤੂ ਕੱਢਣ ਦੀ ਬਜਾਏ ਹੁਣ ਹਿਊਗੋ ਚਾਵੇਜ਼ ਨੂੰ ਨੱਥਣ ਲਈ ਵੈਨਜ਼ੂਏਲਾ ਦੀਆਂ ਕੁੜੀਆਂ ਨੂੰ ਸੁੰਦਰੀਆਂ ਦੇ ਖਿਤਾਬ ਬਖਸ਼ਣੇ ਜ਼ਿਆਦਾ ਲਾਹੇਵੰਦ ਸਾਬਤ ਹੋ ਸਕਦੇ ਹਨ। ਇਸ ਵਾਰ ਮੈਕਸੀਕੋ ਦੀ ਮੁਟਿਆਰ ਨੂੰ ਬ੍ਰਹਿਮੰਡ ਸੁੰਦਰੀ ਦਾ ਖਿਤਾਬ ਬਖਸ਼ ਦੇਣ ਪਿੱਛੇ ਵੀ ਉੱਥੇ ਇੱਕ ਪਾਸੇ ਉਸ ਨੂੰ ਲਾਤੀਨੀ ਅਮਰੀਕਾ ਦੀ ਬੋਲੀਵਰੀਅਨ ਧਾਰਾ ਨਾਲੋਂ ਵੱਖ ਕਰਨ ਦੀ ਕੋਸ਼ਿਸ਼ ਹੈ।

ਭਾਰਤ ਵਿੱਚ ਸੁੰਦਰ ਔਰਤਾਂ ਦਾ ਕਦੇ ਵੀ ਕਾਲ ਨਹੀਂ ਰਿਹਾ। ਅਸਲ ਵਿੱਚ ਸੁੰਦਰਤਾ ਦਾ ਕੋਈ ਬੱਝਵਾਂ ਸੰਕਲਪ ਨਾ ਤਾਂ ਅਜੇ ਸਾਹਮਣੇ ਆਇਆ ਹੈ ਅਤੇ ਨਾ ਹੀ ਆ ਸਕਦਾ ਹੈ। ਹਰ ਦੇਸ਼, ਹਰ ਸਮਾਜ ਦੇ ਸੁੰਦਰਤਾ ਬਾਰੇ ਆਪੋ ਆਪਣੇ ਸੰਕਲਪ ਹਨ। ਆਰੀਆਂ ਮੂਲ ਦੇ ਲੋਕਾਂ ਲਈ ਔਰਤ ਦੀ ਸੁੰਦਰਤਾ ਤਿੱਖੇ ਨੱਕ, ਹਿਰਨੀ ਵਰਗੀਆਂ ਅੱਖਾਂ, ਸੁਰਖ ਹੋਂਠ, ਗੁਲਾਬੀ ਗੱਲ੍ਹਾਂ, ਲੰਮੀ ਗਰਦਨ, ਮੋਟੇ ਪੱਟ ਅਤੇ ਲੰਮੀਆਂ ਉਂਗਲਾਂ ਹਨ। ਦ੍ਰਾਵਿੜ ਅਤੇ ਅਫ਼ਰੀਕਨ ਮੂਲ ਦੇ ਲੋਕਾਂ ਲਈ ਗੁੰਦਵੀਆਂ ਮੀਢੀਆਂ, ਘੁੰਗਰਾਲੇ ਵਾਲ, ਮੋਟੇ ਹੋਂਠ, ਸੁਡੌਲ ਅਤੇ ਗੁੰਦਵਾਂ ਸਰੀਰ ਆਦਿ ਰਹੇ ਹਨ। ਇਸੇ ਤਰ੍ਹਾਂ ਜਪਾਨ, ਕੋਰੀਆ ਅਤੇ ਚੀਨ ਵਰਗੀਆਂ ਪੀਲੀਆਂ ਕੌਮਾਂ ਵਿੱਚ ਨਿੱਕੇ ਪੈਰ, ਫਿੱਡੇ ਨੱਕ, ਅੰਦਰ ਧਸੀਆਂ ਨਿੱਕੀਆਂ ਅੱਖਾਂ, ਚੌੜੇ ਮੱਥੇ ਸੁੰਦਰਤਾ ਦੀ ਸਭ ਤੋਂ ਵਧੀਆ ਨਿਸ਼ਾਨੀ ਹੋ ਸਕਦੀ ਹੈ। ਇਹਨਾਂ ਵੱਖੋ-ਵੱਖਰੇ ਸੰਕਲਪਾਂ, ਸਭਿਆਚਾਰਾਂ ਦੇ ਹੁੰਦਿਆਂ ਭਲਾ ਕੋਈ ਵਿਸ਼ਵ ਸੁੰਦਰੀ ਕਿਵੇਂ ਬਣ ਸਕਦੀ ਹੈ? ਜੇ ਕੋਈ ਬਣਦੀ ਹੈ ਤਾਂ ਜ਼ਰੂਰ ਹੀ ਇਸੇ ਪਿੱਛੇ ਕੋਈ ਸਵਾਰਥੀ ਹਿੱਤ ਕੰਮ ਕਰਦੇ ਹੋਣਗੇ।

ਵਿਸ਼ਵ ਪੱਧਰ 'ਤੇ ਸੁੰਦਰਤਾ ਮੁਕਾਬਲਿਆਂ ਦੀ ਪਿਰਤ ਦੂਜੀ ਸੰਸਾਰ ਜੰਗ ਤੋਂ ਬਾਅਦ 'ਠੰਡੀ ਜੰਗ' ਦੇ ਦੌਰ ਵਿੱਚ ਪੈਂਦੀ ਹੈ। ਐਨ ਇਸੇ ਹੀ ਤਰ੍ਹਾਂ ਨੋਬਲ ਇਨਾਮ ਅਤੇ ਵੱਖੋ-ਵੱਖਰੇ ਦੇਸ਼ਾਂ ਵੱਲੋਂ ਆਪੋ ਆਪਣੇ ਰਾਸ਼ਟਰੀ ਇਨਾਮਾਂ ਦੀ ਵੀ। ਇਹਨਾਂ ਸਾਰੇ ਇਨਾਮਾਂ, ਅਹੁਦਿਆਂ ਵਿੱਚ ਇੱਕ ਗੱਲ ਸਾਂਝੀ ਹੁੰਦੀ ਹੈ

ਕਿ ਇਹ ਸਥਾਪਤੀ ਦੀਆਂ ਸਿਆਸੀ ਆਰਥਕ ਲੋੜਾਂ ਵਿੱਚੋਂ ਨਿਕਲਦੇ ਹਨ ਅਤੇ ਸਥਾਪਤੀ ਨੂੰ ਸਦੀਵੀ ਸਥਿਰਤਾ ਪ੍ਰਦਾਨ ਕਰਨ ਦੇ ਮੰਤਵ ਦੀ ਪੂਰਤੀ ਕਰਦੇ ਹੁੰਦੇ ਹਨ। ਔਰਤਾਂ ਦੇ ਸੁੰਦਰਤਾ ਮੁਕਾਬਲਿਆਂ ਦੀ ਵੀ ਇਹੋ ਹੀ ਹੋਣੀ ਰਹੀ ਹੈ। ਅੱਸੀਵਿਆਂ ਦੇ ਅਖ਼ੀਰ ਤੱਕ ਸੁੰਦਰਤਾ ਮੁਕਾਬਲਿਆਂ ਦੇ ਫੈਸਲੇ ਅਮਰੀਕੀ ਖੇਮੇ ਦੇ ਵਿਕਸਿਤ ਪੂੰਜੀਵਾਦੀ ਦੇਸ਼ਾਂ ਜਾਂ ਉਹਨਾਂ ਦੇ ਅਧੀਨ ਦੇਸ਼ਾਂ ਦੀਆਂ 'ਸੁੰਦਰੀਆਂ' ਦੇ ਪੱਖ ਵਿੱਚ ਜਾਂਦੇ ਰਹੇ ਹਨ।

ਸੁੰਦਰਤਾ ਦਾ ਦੇਸ਼ ਸਮਝੇ ਜਾਂਦੇ ਫਰਾਂਸ ਦੀ ਕਿਸੇ ਕੁੜੀ ਨੂੰ 1953 ਤੋਂ ਬਾਅਦ ਵਿੱਚ ਖਿਤਾਬ ਨਹੀਂ ਮਿਲਿਆ। ਰੂਸ, ਚੀਨ ਅਤੇ ਪੂਰਬੀ ਯੂਰਪ ਦੇ ਦੇਸ਼ਾਂ ਦੀਆਂ ਕੁੜੀਆ ਵੀ 1990ਵਿਆਂ ਤੱਕ ਬਦਕਿਸਮਤ ਹੀ ਰਹੀਆਂ ਹਨ। ਭਾਰਤ ਨੂੰ ਛੱਡ ਕੇ ਬਾਕੀ ਦਾ ਪੂਰਾ ਏਸ਼ੀਆ, ਅਫ਼ਰੀਕੀ ਮਹਾਂਦੀਪ, ਅਰਬ ਜਗਤ ਵੀ ਤਰਸ ਦਾ ਪਾਤਰ ਦਿਖਾਈ ਦਿੰਦਾ ਹੈ। ਸੁੰਦਰਤਾ ਦੇ 60 ਸਾਲਾਂ ਦੇ ਇਤਿਹਾਸ ਵਿੱਚ 50 ਦੇ ਕਰੀਬ ਇਨਾਮ ਸਨਮਾਨ ਸਿਰਫ਼ ਉੱਤਰੀ ਤੇ ਦੱਖਣੀ ਅਮਰੀਕੀਆਂ ਦੇ ਹੱਕ ਵਿੱਚ ਗਏ ਹਨ। ਜੇ ਕਿਸੇ ਹੋਰ ਵਿਕਸਤ ਦੇਸ਼ ਦੀ ਕੁੜੀ ਸੁੰਦਰੀ ਬਣੀ ਹੋਵੇ ਤਾਂ ਉਹਨਾਂ ਦੇਸ਼ਾਂ ਦੀ ਬਣੀ ਹੈ ਜੋ ਅਮਰੀਕੀ ਸਾਮਰਾਜ ਦੀ ਛਤਰੀ ਹੇਠਾਂ ਰਹੇ ਹਨ। ਵੈਨਜ਼ੂਏਲਾ ਇਸ ਦੀ ਸਭ ਤੋਂ ਵਧੀਆ ਮਿਸਾਲ ਹੈ, ਜਿੱਥੋਂ ਦੀਆਂ ਨੱਢੀਆਂ ਨੂੰ ਛੇ ਵਾਰ ਬ੍ਰਹਿਮੰਡ ਅਤੇ ਪੰਜ ਵਾਰ ਵਿਸ਼ਵ ਸੁੰਦਰੀਆਂ ਦਾ ਖਿਤਾਬ ਦਿੱਤਾ ਜਾ ਚੁੱਕਿਆ ਹੈ। ਹੁਣ ਸਾਜਿਸ਼ ਅਫ਼ਰੀਕੀ ਮਹਾਂਦੀਪ ਦੇ ਕਾਲੇ ਦੇਸ਼ਾਂ ਦੀਆਂ ਸੁੰਦਰੀਆਂ ਨੂੰ ਉਤਸ਼ਾਹਿਤ ਕਰਨ ਦੀ ਚੱਲ ਰਹੀ ਹੈ, ਕਿਉਂਕਿ ਇਹਨਾਂ ਦੇਸ਼ਾਂ ਨੂੰ ਚੀਨ ਦੇ ਚੁੰਗਲ ਵਿੱਚੋਂ ਕੱਢਣ ਦੀ ਲੋੜ ਆ ਪਈ ਹੈ।

ਨੱਬੇਵਿਆਂ ਵਿੱਚ ਆ ਕੇ ਸੰਸਾਰ ਪੱਧਰ 'ਤੇ ਇੱਕ ਇਤਿਹਾਸਕ ਘਟਨਾ ਵਾਪਰੀ। ਸੋਵੀਅਤ ਰੂਸ ਸਮੇਤ ਪੂਰਬੀ ਯੂਰਪ ਦਾ ਅਖੌਤੀ ਸਮਾਜਵਾਦ ਢਹਿ-ਢੇਰੀ ਹੋ ਗਿਆ। ਵਿਸ਼ਵ ਪੱਧਰ 'ਤੇ 'ਇੱਕ ਧਰੁਵੀ ਸੰਸਾਰ' ਦੀ ਸਥਾਪਨਾ ਦਾ ਐਲਾਨ ਹੋਇਆ। ਅਮਰੀਕਾ ਦੁਨੀਆਂ ਦਾ ਨਿਰਵਵਾਦ ਲੰਬੜਦਾਰ ਬਣ ਗਿਆ। ਇਸੇ ਪ੍ਰਸੰਗ ਵਿੱਚ ਸਾਡੇ ਦੇਸ਼ ਦੀਆਂ ਦਲਾਲ ਜਮਾਤਾਂ ਕੋਲ ਵਿਸ਼ਵ ਬੈਂਕ, ਕੌਮਾਂਤਰੀ ਮੁਦਰਾ ਕੋਸ਼ ਅਤੇ ਵਿਸ਼ਵ ਵਪਾਰ ਸੰਗਠਨ ਜਿਹੀਆਂ ਸੰਸਥਾਵਾਂ ਅੱਗੇ ਝੁਕ ਜਾਣ ਤੋਂ ਬਿਨਾਂ ਕੋਈ ਰਾਹ ਨਹੀਂ ਬਚਿਆ। ਤੀਜੀ ਦੁਨੀਆਂ ਦੀਆ ਹਾਕਮ ਜਮਾਤਾਂ ਵਿਕਸਤ ਮੁਲਕਾਂ ਵੱਲੋਂ ਮਿਲਦੀਆਂ ਬੁਰਕੀਆਂ ਨਾਲ ਹੀ ਸੰਤੁਸ਼ਟ ਰਹਿਣ ਵਿੱਚ ਭਲਾਈ ਮੰਨੀ ਬੈਠੀਆਂ ਹਨ। ਭਾਰਤੀ ਅਰਥਚਾਰਾ ਹੁਣ ਪੂਰੀ ਤਰ੍ਹਾਂ ਪੱਛਮੀ ਸਾਮਰਾਜੀ ਦੇਸ਼ਾਂ ਦੇ ਕਾਬੂ ਵਿੱਚ ਆ ਚੁੱਕਿਆ ਹੈ। ਦੇਸੀ ਦਲਾਲਾਂ ਅਤੇ ਬਹੁਕੌਮੀ ਕਾਰਪੋਰੇਸ਼ਨਾਂ ਦੇ ਮਾਲ ਦੇ ਖਪਤ ਲਈ ਲੋੜ ਬਣ ਗਈ ਕਿ ਉਹ ਇਹੋ ਜਿਹੇ ਇਸ਼ਤਿਹਾਰੀ ਮਾਡਲ ਅਤੇ ਸੁੰਦਰੀਆਂ ਪੈਦਾ ਕਰੇ, ਜਿਹੜੀਆਂ ਖਪਤਕਾਰੀ ਸਭਿਆਚਾਰ ਨੂੰ ਪ੍ਰਫੁਲਿਤ ਕਰ ਸਕਣ।

ਸੁੰਦਰਤਾ ਮੁਕਾਬਲਿਆਂ ਦੇ ਹਮਾਇਤੀਆਂ ਦੀ ਦਲੀਲ ਹੈ ਕਿ ਆਰਥਿਕ ਵਿਕਾਸ ਦੇ ਸਿੱਟੇ ਵਜੋਂ ਔਰਤਾਂ ਅੰਦਰ ਆਪਣੇ ਹੱਕਾਂ ਦੀ ਸੋਝੀ ਆ ਗਈ ਹੈ ਅਤੇ ਭਾਰਤੀ ਔਰਤ ਵੀ ਵਿਕਸਿਤ ਦੇਸ਼ਾਂ ਦੀਆਂ ਔਰਤਾਂ ਵਾਂਗ ਆਪਣੀ ਸੁੰਦਰਤਾ ਦਾ ਪ੍ਰਗਟਾਵਾ ਕਰਨ ਲਈ ਰੱਸੇ ਤੁੜਵਾ ਰਹੀ ਹੈ। ਇਹ ਧਿਰਾਂ ਮੁਕਾਬਲਿਆਂ ਨੂੰ ਮਹਿਜ਼ ਜਿਸਮਾਂ ਦੀ ਨੁਮਾਇਸ਼ ਨਹੀਂ ਸਮਝਦੀਆਂ, ਸਗੋਂ ਨਿਵੇਕਲੀ ਕਲਾ ਵਜੋਂ ਵੀ ਪ੍ਰਚਾਰਦੀਆਂ ਹਨ। ਕੀ ਸੁੰਦਰਤਾ ਮੁਕਾਬਲੇ ਹੀ ਔਰਤ ਦੀ ਛੁਪੀ ਹੋਈ ਪ੍ਰਤਿਭਾ ਨੂੰ ਉਜਾਗਰ ਕਰਨ ਦਾ ਇੱਕੋ ਇੱਕ ਸਾਧਨ ਹਨ? ਅਜਿਹੇ ਸਵਾਲਾਂ ਦੇ ਜਵਾਬ ਤਲਾਸ਼ਣ ਲਈ ਉਹਨਾਂ ਸਮਾਜਿਕ ਆਰਥਿਕ ਹਾਲਾਤਾਂ ਦਾ ਜ਼ਿਕਰ ਕਰਨਾ ਜਰੂਰੀ ਹੈ ਜਿੰਨ੍ਹਾਂ ਵਿੱਚ ਔਰਤਾਂ ਦੇ ਸੁੰਦਰਤਾ ਮੁਕਾਬਲਿਆਂ ਨੂੰ ਤੇਜ਼ੀ ਨਾਲ ਹੱਲਾਸ਼ੇਰੀ ਦਿੱਤੀ ਜਾ ਰਹੀ ਹੈ। ਇਸ ਸਵਾਲ ਦਾ ਜਵਾਬ ਲੱਭਣ ਦੀ ਵੀ ਲੋੜ ਹੈ ਕਿ ਪਿਛਲੇ ਕੁਝ ਕੁ ਸਾਲਾਂ ਤੋਂ, ਭਾਰਤੀ ਮਾਪੇ ਕਿਵੇਂ ਤੇ ਕਿਸ ਪ੍ਰਕਿਰਿਆ ਵਿੱਚ ਰਾਤੋ ਰਾਤ ਸੋਹਣੀਆਂ ਕੁੜੀਆਂ ਜੰਮਣ ਦੇ ਸਮਰੱਥ ਹੋ ਗਏ ਸਨ? ਹੁਣ ਕਿਹੜੀਆਂ ਤਬਦੀਲੀਆਂ ਆ ਗਈਆਂ ਹਨ, ਕਿ ਭਾਰਤੀਆਂ ਸੁੰਦਰੀਆਂ ਵਿਸ਼ਵ ਮੁਕਾਬਲਿਆਂ ਵਿੱਚ ਕਿਤੇ ਦਿਖਾਈ ਨਹੀਂ ਦਿੰਦੀਆਂ?

ਸਾਡੇ ਦੇਸ਼ ਵਿਚਲੇ ਫੌਜੀ ਤੇ ਸਿਵਲ ਨੌਕਰਸ਼ਾਹਾਂ, ਛੋਟੇ ਤੇ ਵੱਡੇ ਸਨਅਤਕਾਰਾਂ, ਜਗੀਰਦਾਰਾਂ ਤੋਂ ਪਲਟ ਕੇ ਬਣੇ ਸਰਮਾਏਦਾਰਾਂ, ਧਨੀ ਕਿਸਾਨਾਂ ਦੀ ਉੱਪਰਲੀ ਪਰਤ ਅਤੇ ਹੇਰਾ-ਫੇਰੀਆਂ, ਰਿਸ਼ਵਤਖੋਰੀ, ਜ਼ਖ਼ੀਰੇਬਾਜੀ ਅਤੇ ਭ੍ਰਿਸ਼ਟ ਤੌਰ ਤਰੀਕਿਆਂ ਨਾਲ ਉੱਭਰੀ ਅਜਿਹੀ ਸਮਾਜਿਕ ਪਰਤ ਹੋਂਦ ਵਿੱਚ ਆਈ ਹੈ ਜੋ ਭਾਰਤ ਦੀ ਸਮੁੱਚੀ ਆਬਾਦੀ ਦਾ ਦਸ ਫ਼ੀਸਦੀ ਬਣਦੀ ਹੈ। ਇਹ ਆਬਾਦੀ ਕਿਸੇ ਵੀ ਯੂਰਪੀ ਮੁਲਕ ਦੀ ਅਬਾਦੀ ਦੇ ਬਰਾਬਰ ਜਾ ਖਲੋਂਦੀ ਹੈ। ਇਸੇ ਤਬਕੇ ਉੱਤੇ ਵਿਦੇਸ਼ੀ ਬਹੁਕੌਮੀ ਕੰਪਨੀਆਂ ਅਤੇ ਦੇਸੀ ਵੱਡੀ ਦਲਾਲ ਸਨਅਤ ਦਾ ਦਾਰੋਮਦਾਰ ਟਿਕਿਆ ਹੋਇਆ ਹੈ। ਇਹ ਤਬਕਾ ਐਨ ਉਸੇ ਤਰ੍ਹਾਂ ਆਪਣੀਆਂ ਧੀਆਂ ਨੂੰ ਪਾਲ ਪੋਸ ਕੇ ਅਤੇ ਸ਼ਿੰਗਾਰ ਦੇ ਮੰਡੀ ਵੱਲ ਧੱਕ ਰਿਹਾ ਹੈ, ਜਿਵੇਂ ਕਿਸੇ ਵੇਲੇ ਜਗੀਰੂ ਸਮਾਜ ਵਿੱਚ ਜਗੀਰਾਂ ਹਾਸਲ ਕਰਨ ਲਈ ਕੁੱਝ ਸਰਦਾਰੜੇ ਆਪਣੀਆਂ ਧੀਆਂ ਨੂੰ ਰਾਜਿਆਂ ਅਤੇ ਰਜਵਾੜਿਆਂ ਦੇ ਸਪੁਰਦ ਕਰ ਦਿੰਦੇ ਸਨ। ਫਰਕ ਸਿਰਫ਼ ਇੰਨਾ ਪਿਆ ਹੈ ਕਿ ਸਾਮੰਤਸ਼ਾਹੀ ਵਿੱਚ ਜਵਾਨ ਧੀਆਂ ਨੂੰ ਕਿਸੇ ਵਿਅਕਤੀ ਵਿਸ਼ੇਸ਼ ਲਈ ਤਿਆਰ ਕੀਤਾ ਜਾਂਦਾ ਸੀ ਅਤੇ ਅਜੋਕੇ ਸਮੇਂ ਵਿੱਚ ਮੁੱਠੀ ਭਰ ਕਾਰਪੋਰੇਸ਼ਨਾਂ ਦੇ ਮਾਲ ਦੀ ਖਪਤ ਲਈ ਤਿਆਰ ਕੀਤਾ ਜਾ ਰਿਹਾ ਹੈ। ਦੋਹਾਂ ਵਿੱਚ ਔਰਤ ਦੇ ਦੇਹੀ

ਸ਼ੋਸ਼ਣ ਦੀ ਗੱਲ ਸਾਂਝੀ ਹੈ।

ਸਾਡੇ ਸਮਾਜ ਵਿਚਲੀ ਇੱਕ ਪਰਤ ਸਮਝਦੀ ਹੈ ਕਿ ਜੇਕਰ 'ਰੱਬ' ਨੇ ਖ਼ੂਬਸੂਰਤ ਸਰੀਰ ਬਖਸ਼ਿਆ ਹੈ, ਜਿਸ ਨੂੰ ਉਹ 36-24-36 ਦੀ ਫਿੱਗਰ ਦੱਸਦੇ ਹਨ ਤਾਂ ਇਸ ਦਾ ਵਿਖਾਵਾ ਕਰਨਾ ਤਾਂ ਕੁਦਰਤ ਦੀ ਮਹਾਨ ਸ੍ਰਿਸ਼ਟੀ ਦਾ ਵਿਖਾਵਾ ਕਰਨਾ ਹੈ। ਇਹ ਤਬਕਾ ਵਿਆਹ ਬਾਹਰੇ ਸੰਬੰਧਾਂ ਨੂੰ ਵੀ ਜਾਇਜ਼ ਠਹਿਰਾਉਂਦਾ ਹੈ। ਇਸੇ ਹੀ ਮੱਧ ਵਰਗੀ ਰੁਚੀ ਦਾ ਨਜ਼ਾਰਾ ਲੈਣਾ ਹੋਵੇ ਤਾਂ ਕਿਸੇ ਵੀ ਵੱਡੇ ਹੋਟਲ, ਜੂਏਖ਼ਾਨੇ ਅਤੇ ਬਾਰ ਵਿੱਚ ਜਾਇਆ ਜਾ ਸਕਦਾ ਹੈ।

ਸੁੰਦਰਤਾ ਦੇ 'ਪੁਜਾਰੀਆਂ' ਦਾ ਇਹ ਵੀ ਦਾਅਵਾ ਹੈ ਕਿ ਸੁੰਦਰਤਾ ਮੁਕਾਬਲੇ ਔਰਤਾਂ ਵਿਚਲੀ ਪ੍ਰਤਿਭਾ ਨੂੰ ਦ੍ਰਿਸ਼ਟੀਮਾਨ ਕਰਦੇ ਹਨ। ਇਸ ਦਲੀਲ ਵਿੱਚ ਝੂਠ ਦੇ ਸਿਵਾਏ ਹੋਰ ਕੁਝ ਵੀ ਨਹੀਂ। ਅਧਨੰਗੇ ਜਿਸਮਾਂ ਦੀ ਨੁਮਾਇਸ਼ ਕਲਾ ਦੀ ਪੇਸ਼ਕਾਰੀ ਨਹੀਂ ਕਹੀ ਜਾ ਸਕਦੀ। ਇਹ ਕੰਮ ਪੁਰਾਣੇ ਵਕਤਾਂ ਦੀਆਂ ਵੇਸਵਾਵਾਂ ਵੀ ਕਰਦੀਆਂ ਰਹੀਆਂ ਹਨ। ਇਹਨਾਂ ਸੁੰਦਰਤਾ ਮੁਕਾਬਲਿਆਂ ਦਾ ਇੱਕੋ ਇੱਕ ਮਕਸਦ ਔਰਤਾਂ ਦੇ ਜਿਸਮਾਂ ਦੀ ਨੁਮਾਇਸ਼ ਲਾ ਕੇ ਉੱਚ ਪਤਵੰਤੇ ਵਰਗ ਦੀਆਂ ਅਮਾਨਵੀ ਖਾਹਸ਼ਾਂ ਨੂੰ ਪੂਰਾ ਕਰਨਾ ਅਤੇ ਔਰਤਾਂ ਦਾ ਮੰਡੀ ਦੀਆਂ ਲੋੜਾਂ ਲਈ ਤਜ਼ਾਰਤੀਕਰਨ ਕਰਨਾ ਹੈ।

ਜਦੋਂ ਤੱਕ ਔਰਤ ਵਿਰੋਧੀ ਹਰ ਤਰ੍ਹਾਂ ਦੀ ਸੱਤਾ ਦਾ ਅੰਤ ਨਹੀਂ ਹੁੰਦਾ ਅਤੇ ਹਕੀਕੀ ਅਰਥਾਂ ਵਿੱਚ ਉਸ ਨੂੰ ਬਰਾਬਰੀ ਦੇ ਹੱਕ ਨਹੀਂ ਮਿਲਦੇ, ਉਦੋਂ ਤੱਕ ਔਰਤ ਦੀ ਮੁਕਤੀ ਦੀ ਗੱਲ ਅਧੂਰੀ ਹੈ।



94170 73831

### ਜੁਲਾਈ-ਅਗਸਤ ਦੇ ਵਿਸ਼ੇਸ਼ ਦਿਨ

| | |
|---|---|
| 1 ਜੁਲਾਈ: | ਡਾਕਟਰ ਦਿਵਸ |
| 5 ਜੁਲਾਈ: | ਕਲੋਨਿੰਗ ਦੁਆਰਾ ਤਿਆਰ ਪਹਿਲੇ ਜੀਵ ਡੌਲੀ ਭੇਡ ਦਾ ਜਨਮ (1996) |
| 6 ਜੁਲਾਈ: | ਮਨੁੱਖੀ ਜੀਵਨ ਨੂੰ ਹਲਕਾਅ ਤੋਂ ਬਚਾਉਣ ਵਿੱਚ ਪਹਿਲੀ ਸਫਲਤਾ (1885-ਲੂਈ ਪਾਸਚਰ ਰਾਹੀਂ) |
| 31 ਜੁਲਾਈ: ਪ੍ਰੇਮ | ਜਨਮ ਦਿਨ ਮਹਾਨ ਲੇਖਕ ਮੁਨਸ਼ੀ ਚੰਦ (1880) |
| 6 ਅਗਸਤ: | ਪ੍ਰਮਾਣੂ ਬੰਬ ਵਿਰੋਧੀ ਦਿਨ |
| 13 ਅਗਸਤ: | ਟੈਲੀਵੀਜ਼ਨ ਦੇ ਈਜਾਦਕਾਰ ਜੌਨ ਲੌਗੀ ਬੇਅਰਡ ਦਾ ਜਨਮ (1888) |
| 22 ਅਗਸਤ: | ਪ੍ਰੈਸ਼ਰ ਕੁੱਕਰ ਦੇ ਖੋਜੀ ਡੈਨਿਸ ਪੈਪਿਨ ਦਾ ਜਨਮ (1647) |

### ਭਗਤ ਸਿੰਘ ਦਾ ਸਾਥੀ

ਮੇਰੇ ਪਿਤਾ ਬੁਹਤੇ ਪੜ੍ਹੇ ਲਿਖੇ ਨਹੀਂ ਸਨ, ਪਰ ਜ਼ਿੰਦਗੀ ਤੇ ਬੰਦਿਆਂ ਨੂੰ ਪੜ੍ਹਨਾ ਬਾਖ਼ੂਬੀ ਜਾਣਦੇ ਸਨ। ਉਹਨਾਂ ਦਿਨਾਂ ਵਿੱਚ ਸਾਡੇ ਪਿੰਡ ਜੰਡਿਆਲੇ ਸਿਆਸੀ ਪਾਰਟੀਆਂ ਦੇ ਜਲਸੇ ਹੁੰਦੇ ਹੀ ਰਹਿੰਦੇ ਸਨ। ਪਹਿਲਾਂ ਇਸ਼ਤਿਹਾਰਾਂ ਰਾਹੀਂ ਅਤੇ ਫਿਰ ਮੁਨਿਆਦੀ ਰਾਹੀਂ ਇੱਕ ਸਿਆਸੀ ਪਾਰਟੀ ਦੇ ਕਾਰਕੁੰਨ ਜਲਸੇ ਨੂੰ ਸੰਬੋਧਨ ਕਰਨ ਵਾਲੇ ਆਪਣੇ ਆਗੂ ਦਾ ਤੁਅੱਰਫ ਸ਼ਹੀਦ ਭਗਤ ਸਿੰਘ ਦੇ ਨੇੜਲੇ ਸਾਥੀ ਵਜੋਂ ਕਰਵਾਉਂਦੇ। ਬਾਪੂ ਦਾ ਸਿੱਧਾ ਸਾਦਾ ਤਰਕ ਹੁੰਦਾ, 'ਜੇ ਇਹ ਵਾਕਈ ਭਗਤ ਸਿੰਘ ਦਾ ਨੇੜਲਾ ਸਾਥੀ ਹੁੰਦਾ ਤਾਂ ਆਜ਼ਾਦੀ ਤੋਂ ਏਨੇ ਸਾਲ ਬਾਅਦ ਭਾਸ਼ਣ ਨਾ ਕਰਦਾ ਫਿਰਦਾ...., ਜਾਂ ਤਾਂ ਭਗਤ ਸਿੰਘ ਦੇ ਨਾਲ ਹੀ ਫਾਹੇ ਲੱਗ ਗਿਆ ਹੁੰਦਾ ਜਾਂ ਕਿਸੇ ਜੇਲ੍ਹ ਵਿੱਚ ਰੁਲ ਕੇ ਮਰ ਗਿਆ ਹੁੰਦਾ।' ਸੱਚ ਜਾਣਿਓ, ਪਿੰਡ ਦੇ ਲੋਕ ਉਸ ਨੇਤਾ ਨੂੰ ਸੁਣ ਤਾਂ ਜਰੂਰ ਲੈਂਦੇ ਪਰ ਯਕੀਨ ਬਾਪੂ ਦੀ ਗੱਲ ਦਾ ਹੀ ਕਰਦੇ।

**ਨਵਜੀਤ ਜੌਹਲ** (98155 51478)

ਮਿੰਨੀ ਕਹਾਣੀ

### ਗਿਣਤੀ-ਮਿਣਤੀ

'ਪੁੱਤ ਸ਼ੰਮੀ, ਮੈਂ ਰੋਹੀ ਵਾਲੇ ਸੰਤਾਂ ਦੇ ਸਸਕਾਰ 'ਤੇ ਜਾਣੈਂ, ਤੂੰ ਗੁਪਤਾ ਜੀ ਕੇ ਸ਼ੈਲਰ ਦੇ ਉਦਘਾਟਨ ਤੇ ਜਾ ਆਈਂ।' ਵਿਧਾਇਕ ਨੇ ਘਰੋਂ ਤੁਰਦਿਆਂ ਆਪਣੇ ਪੁੱਤਰ ਨੂੰ ਆਖਿਆ,

'ਓ ਡੈਡੀ, ਛੱਡੋ ਪਰੇ ਸਸਕਾਰ ਨੂੰ, ਮੈਨੂੰ ਕੱਲ੍ਹ ਹੀ ਹਰਦਮ ਮਾਸਟਰ ਨੇ ਦੱਸਿਐ ਕਿ ਸੰਗਰਾਂਦ ਮੌਕੇ ਡੇਰੇ ਵਿੱਚ ਆਪਣੇ ਹਲਕੇ ਦੀ ਇੱਕ ਵੋਟਰ ਵੀ ਨੀਂ ਹੁੰਦੀ। ਸਾਰੀ ਸੰਗਤ ਬਾਹਰਲੀ ਹੀ ਹੁੰਦੀ ਐ, ਆਪਾਂ ਨੂੰ ਕੀ ਲੋੜ ਐ... ਸਸਕਾਰ ਤੇ ਜਾਣ ਦੀ। ਨਾਲੇ ਅਜੇ ਕੱਲ੍ਹ ਹੀ ਗੁਪਤਾ ਸਾਅਬ ਲੱਖ ਰੁਪਿਆ ਚੋਣ ਫੰਡ ਦੇ ਕੇ ਹਟੇ ਐ।' ਪੁੱਤਰ ਨੇ ਜਵਾਬ ਦਿੱਤਾ।

ਵਿਧਾਇਕ ਆਪਣੇ ਖ਼ੂਨ ਤੇ ਮਾਣ ਮਹਿਸੂਸ ਕਰਦਿਆਂ ਕਹਿਣ ਲੱਗਾ, 'ਚੰਗਾ ਫਿਰ, ਆਪਾਂ ਗੁਪਤਾ ਜੀ ਦੇ ਉਦਘਾਟਨ ਤੇ ਹੀ ਚਲੇ ਚਲਦੇ ਹਾਂ।' ਹੁਣ ਦੋਵੇਂ ਪਿਓ-ਪੁੱਤ ਉਦਘਾਟਨ 'ਤੇ ਜਾਣ ਲਈ ਲਾਲ ਬੱਤੀ ਵਾਲੀ ਗੱਡੀ ਵੱਲ ਤੁਰ ਪਏ।



**ਕੁਲਦੀਪ ਮਾਣੂੰਕੇ** (98147 22408)

### ਪਾਠਕਾਂ ਲਈ

'ਤਰਕਸ਼ੀਲ' 'ਚ ਛਪਦੇ ਮੈਟਰ ਤੇ ਰੈਗੂਲਰ ਕਾਲਮਾਂ.. 'ਮੈਂ ਤਰਕਸ਼ੀਲ ਕਿਵੇਂ ਬਣਿਆ', 'ਹੱਡ ਬੀਤੀ-ਜੱਗ ਬੀਤੀ' ਆਦਿ ਲਈ ਤੁਹਾਡੇ ਸਹਿਯੋਗ ਦੀ ਲੋੜ ਰਹਿੰਦੀ ਹੈ। ਇਨ੍ਹਾਂ ਕਾਲਮਾਂ ਲਈ ਮੈਟਰ ਭੇਜਦੇ ਰਿਹਾ ਕਰੋ। ...ਅਦਾਰਾ

# ਤਰਕ ਵਿਵਹਾਰ



ਸੁਰਿੰਦਰ ਵਿਰਦੀ

ਮਨੁੱਖ ਸਮਾਜ ਵਿੱਚ ਰਹਿੰਦਾ ਹੈ। ਸਮਾਜ ਤੋਂ ਬਾਹਰ ਜੰਗਲਾਂ ਵਿੱਚ ਪਸ਼ੂ ਰਹਿੰਦੇ ਹਨ ਜਾਂ ਦੇਵਤੇ। ਦੇਵਤਿਆਂ ਦੀ ਹੋਂਦ ਬਾਰੇ ਹੀ ਕਿੰਤੂ ਹੈ। ਹਾਂ, ਪਸ਼ੂ ਜੰਗਲਾਂ ਵਿੱਚ ਰਹਿੰਦੇ ਹਨ। ਜੇ ਮਨੁੱਖ ਸਮਾਜਿਕ ਪ੍ਰਾਣੀ ਹੈ ਤਾਂ ਪਸ਼ੂ ਵੀ ਘੱਟ ਨਹੀਂ, ਸਮਾਜਿਕ ਜੀਵ ਹੀ ਹਨ। ਉਹ ਜੰਗਲਾਂ ਵਿੱਚ ਰਹਿੰਦੇ ਹਨ। ਉਹਨਾਂ ਦੀਆਂ ਆਪਣੀਆਂ ਸੰਗਠਤ ਸਮਾਜੀ ਬਣਤਰਾਂ ਹਨ। ਪਸ਼ੂਆਂ ਵਿੱਚ ਸਭ ਤੋਂ ਸੰਗਠਤ ਬਣਤਰ, ਰੂਪ ਹਾਥੀਆਂ ਵਿੱਚ ਦੇਖਣ ਨੂੰ ਮਿਲਦੀ ਹੈ। ਮਨੁੱਖ ਵੀ ਜਦੋਂ ਵਿਕਾਸ ਦੇ ਮੁੱਢਲੇ ਦੌਰ ਵਿੱਚ ਸੀ, ਜੰਗਲਾਂ ਵਿੱਚ ਹੀ ਰਹਿੰਦਾ ਸੀ। ਮੁੱਢਲਾ ਮਨੁੱਖ ਸ਼ਿਕਾਰੀ ਸੀ, ਸ਼ਿਕਾਰ ਮਾਰ ਕੇ ਆਪਣਾ ਜੀਵਨ ਬਸਰ ਕਰਦਾ ਸੀ। ਉਸ ਸਮੇਂ ਮਨੁੱਖ ਤੇ ਪਸ਼ੂਆਂ ਵਿੱਚ ਕੋਈ ਬਹੁਤਾ ਅੰਤਰ ਨਹੀਂ ਸੀ। ਇਤਿਹਾਸਕ ਤੇ ਵਿਰੋਧ ਵਿਕਾਸੀ ਹਾਲਤਾਂ ਦੱਸਦੀਆਂ ਹਨ ਕਿ ਸ਼ਿਕਾਰੀ ਮਨੁੱਖਾਂ ਨੇ ਝੁੰਡਾਂ ਵਿੱਚ ਜੁਟਦੇ ਹੋਏ, ਤਾਕਤ ਨੂੰ ਇਕੱਠੀ ਕਰਕੇ, ਇੱਕ ਜੁੱਟ ਹੋ ਕੇ, ਵੱਡੇ ਜਾਨਵਰਾਂ ਦਾ ਵੀ ਸ਼ਿਕਾਰ ਕੀਤਾ। ਪੱਥਰ ਤੇ ਪੱਥਰ ਮਾਰ ਕੇ ਅੱਗ ਪੈਦਾ ਕੀਤੀ। ਪੱਥਰ ਘੜ ਕੇ, ਤਿੱਖਾ ਕਰਕੇ ਪਹਿਲਾਂ ਚਾਕੂ, ਨੇਜ਼ਾ ਤੇ ਕੁਹਾੜੀ ਆਦਿ ਸ਼ਿਕਾਰ ਮਾਰਨ ਲਈ ਵਿੱਚ ਸਹਾਇਤਾ ਸੰਦ ਬਣਾਏ।

ਕਬੀਲਾ ਯੁੱਗ 'ਚ ਪਹੁੰਚ ਕੇ ਪਰਿਵਾਰ ਦੀ ਨੀਂਹ ਰੱਖੀ। ਮੁੱਢਲੇ ਦੌਰ ਵਿੱਚ ਮਾਤਰੀ ਪ੍ਰਧਾਨ ਪਰਿਵਾਰ ਹੋਂਦ ਵਿੱਚ ਆਏ। ਮਗਰੋਂ ਪਿਤਰੀ ਪ੍ਰਧਾਨ ਕਬੀਲੇ ਹੋਂਦ ਵਿੱਚ ਆਏ। ਕਬੀਲੇ ਦਾ ਮੁਖੀ, ਕਬੀਲੇ ਦੀਆਂ ਸਾਰੀਆਂ ਲੋੜਾਂ ਤੇ ਜ਼ਰੂਰਤਾਂ ਪੂਰੀਆਂ ਕਰਨ ਦੀ ਜ਼ੁੰਮੇਵਾਰੀ ਨਿਭਾਉਂਦਾ ਸੀ। ਕਬੀਲੇ ਦਾ ਮੁਖੀ ਉਹੀ ਵਿਅਕਤੀ ਬਣਦਾ ਸੀ ਜੋ ਸਭ ਤੋਂ ਤਕੜਾ ਹੁੰਦਾ ਸੀ। ਇੱਕ ਪਰਿਵਾਰ ਬਨਣ ਮਗਰੋਂ, ਵਿਆਹ ਆਪਣੇ ਪਰਿਵਾਰ (ਕਬੀਲੇ) ਤੋਂ ਬਾਹਰ ਕਰਨ ਦਾ ਨਿਯਮ ਪ੍ਰਚਲਿਤ ਹੋਇਆ। ਪਹਿਲਾਂ ਕਬੀਲੇ ਦਾ ਮੁਖੀ ਸਭ ਤੋਂ ਤਕੜਾ ਵਿਅਕਤੀ ਬਣਦਾ ਸੀ। ਪਰ ਹੌਲੀ-ਹੌਲੀ ਸਭ ਤੋਂ ਜ਼ਿਆਦਾ ਸਿਆਣਾ ਵਿਅਕਤੀ ਕਬੀਲੇ ਦਾ ਮੁਖੀ ਬਨਣ ਲੱਗਿਆ।

ਕਬੀਲਾ ਯੁੱਗ ਤੋਂ ਮਗਰੋਂ, ਗੁਲਾਮਾਂ ਦਾ ਤੇ ਫਿਰ ਜਾਗੀਰਦਾਰ ਦਾ ਯੁੱਗ ਆਉਂਦਾ ਹੈ। ਜਾਗੀਰਦਾਰੀ ਯੁੱਗ ਵਿੱਚ ਪਹੁੰਚ ਕੇ ਸਮਾਜ ਦਾ ਪਹਿਲਾ ਚਰਿੱਤਰ ਬਦਲ ਗਿਆ।

ਪਹਿਲੇ ਪੜਾਅ ਵਿੱਚ ਜੋ ਮਾੜਾ ਮੋਟਾ ਵਿਕਾਸ ਹੋਇਆ ਹੈ, ਉਹ ਅਚੇਤ ਰੂਪ ਵਿੱਚ, ਜ਼ਰੂਰਤਾਂ ਤੇ ਲੋੜਾਂ ਦੀ ਚੋਭ ਮਹਿਸੂਸ ਕਰਦਿਆਂ ਹੋਇਆ ਹੈ ਪਰ ਇਸ ਤੋਂ ਪਿਛਲੇ ਸਮਾਜਿਕ ਰੂਪਾਂ ਵਿੱਚ ਵਿਕਾਸ ਸੁਚੇਤ ਰੂਪ ਵਿੱਚ ਹੋਇਆ ਹੈ।

ਇੰਨੀ ਵੱਡੀ ਭੂਮਿਕਾ ਵਿੱਚ ਤਰਕ ਦੀ ਗੱਲ ਤਾਂ ਆਈ ਹੀ ਨਹੀਂ ਹੈ। ਗੌਰ ਕਰਨ ਵਾਲੀ ਗੱਲ ਹੈ ਕਿ ਜਦੋਂ ਸ਼ਿਕਾਰੀ ਮਨੁੱਖ ਕੋਲੋਂ, ਸੁਭਾਵਕ ਬੈਠੇ-ਬੈਠੇ ਪੱਥਰ 'ਤੇ ਪੱਥਰ ਵੱਜਿਆ ਹੋਵੇਗਾ, ਹੇਠਾ ਪਏ ਸੁੱਕੇ ਘਾਹ-ਫੂਸ ਨੂੰ ਅੱਗ ਲੱਗੀ ਹੋਵੇਗੀ। ਉਹ ਪਹਿਲਾਂ ਡਰਿਆ ਹੋਵੇਗਾ ਪਰ ਹੌਲੀ-ਹੌਲੀ ਉਸ ਨੇ ਕਰਮ ਚੱਕਰ ਵਿੱਚੋਂ ਇਸ ਕਰਮ ਨੂੰ ਦੁਹਰਾ ਕੇ ਇਹ ਸਿੱਟਾ ਕੱਢਿਆ ਹੋਵੇਗਾ ਕਿ ਪੱਥਰ 'ਤੇ ਪੱਥਰ ਮਾਰ ਕੇ ਅੱਗ ਬਾਲੀ ਜਾ ਸਕਦੀ ਹੈ। ਅੱਗ ਬਲਦੀ ਕਿਉਂ ਹੈ ? ਇਹ ਲੰਬਾ ਸਮਾਂ ਬੀਤਣ ਤੋਂ ਬਾਅਦ ਸੁਚੇਤ ਹੋਣ 'ਤੇ ਹੀ ਸਿੱਟਾ ਕੱਢਿਆ ਹੋਵੇਗਾ ਕਿ ਪੱਥਰ 'ਤੇ ਪੱਥਰ ਮਾਰਨ ਨਾਲ ਪੈਦਾ ਹੋਣ ਵਾਲੇ ਰਗੜ ਬਲ ਕਰਕੇ ਅੱਗ ਬਲਦੀ ਹੈ ਇਸ ਤਰ੍ਹਾਂ ਅੱਗ ਬਾਲਣ ਦੀ ਜਾਂਚ ਸਿੱਖ ਕੇ ਇਸ ਤੋਂ ਖਤਰਨਾਕ ਜੰਗਲੀ ਜੀਵਾਂ ਤੋਂ ਬਚਾਅ ਲਈ ਇਸ ਨੂੰ ਹਥਿਆਰ ਦੇ ਤੌਰ 'ਤੇ ਵਰਤਿਆ ਹੋਵੇਗਾ। ਫਿਰ ਮਾਸ ਨੂੰ ਭੁੰਨ ਕੇ ਖਾਣ ਦੀ ਵਿਧੀ ਪ੍ਰਚੱਲਤ ਹੋਈ ਹੋਵੇਗੀ। ਇਹ ਵੀ ਅਚੇਤ ਰੂਪ ਵਿੱਚ ਹੀ ਪ੍ਰਚਲਿਤ ਹੋਈ ਹੋਵੇਗੀ। ਜਿਵੇਂ ਕਿਤੇ ਬਲਦੀ ਅੱਗ ਵਿੱਚ ਕੋਈ ਜਾਨਵਰ ਜਲ ਗਿਆ। ਭੁੱਖ ਨੇ ਮਨੁੱਖ ਨੂੰ ਉਸ ਜਲੇ ਮਾਸ ਨੂੰ ਖਾਣ ਲਈ ਮਜ਼ਬੂਰ ਕੀਤਾ ਹੋਵੇਗਾ। ਭੁੱਜਿਆ ਮਾਸ ਕੱਚੇ ਮਾਸ ਦੇ ਮੁਕਾਬਲੇ ਵੱਧ ਚਬਾਉਣਯੋਗ ਤੇ ਸੁਆਦਲਾ ਵੀ ਹੋਵੇਗਾ। ਇਸ ਤਰ੍ਹਾਂ ਮਾਸ ਨੂੰ ਭੁੰਨ ਕੇ ਖਾਣਾ ਪ੍ਰਚਲਿਤ ਹੋਇਆ ਹੋਵੇਗਾ।

ਪੱਥਰ ਨੂੰ ਘੜ ਕੇ, ਤਿੱਖਾ ਕਰਕੇ ਬਣਾਏ ਨੇਜ਼ੇ ਨੇ, ਪਸ਼ੂ ਨੂੰ ਦੂਰੋਂ ਮਾਰਨਾ ਸੌਖਾ ਬਣਾਇਆ ਹੋਵੇਗਾ ਤੇ ਉਸਦੀ ਸ਼ਿਕਾਰ ਮਾਰਨ ਦੀ ਸਮਰੱਥਾ ਵੀ ਵਧਾਈ ਹੋਵੇਗੀ। ਅਜਿਹੀਆਂ ਲੋੜਾਂ ਵਿੱਚੋਂ ਹੀ ਮਿਲ ਕੇ ਵੱਡੇ ਸ਼ਿਕਾਰ ਨੂੰ ਮਾਰਨ ਦਆਂ ਵਿਧੀਆਂ ਪ੍ਰਚਲਿਤ ਹੋਈਆਂ ਹੋਣਗੀਆਂ। ਪਰਿਵਾਰ ਤੋਂ ਬਾਹਰ ਵਿਆਹ ਕਰਨਾ, ਅਨੁੰਵਸ਼ਕ ਰੋਗਾਂ ਤੋਂ ਬਚਣ ਲਈ ਅਤੇ ਸਿਹਤਮੰਦ ਸੰਤਾਨ ਦੀ ਪ੍ਰਾਪਤੀ ਲਈ ਪ੍ਰਚਲਿਤ ਹੋਇਆ ਹੋਵੇਗਾ। ਮੁੱਢਲਾ ਮਨੁੱਖ ਅਚੇਤ ਰੂਪ ਵਿੱਚ ਤਰਕ ਨੂੰ ਅਮਲ ਵਿੱਚੋ ਸਿੱਖਦਾ ਤੇ ਲਾਗੂ ਕਰਦਾ ਸੀ। ਉਸ ਨੇ ਵਾਰ-ਵਾਰ ਪੱਥਰ 'ਤੇ ਪੱਥਰ ਮਾਰ ਕੇ ਸਿੱਟਾ ਕੱਢਿਆ ਹੋਵੇਗਾ ਕਿ ਇਹ ਅੱਗ ਪੈਦਾ ਕਰਨ ਦੀ ਵਿਧੀ ਹੈ।

ਜਦੋਂ ਅਸੀਂ ਕਿਸੇ ਵਰਤਾਰੇ, ਖੋਜ ਜਾਂ ਕਾਢ ਨੂੰ ਵਾਰ-ਵਾਰ ਦਲੀਲ ਦੀ ਕਸੌਟੀ 'ਤੇ ਪਰਖੀਏ ਤੇ ਸਿੱਟਾ ਉਹੀ ਪਹਿਲਾਂ

ਵਾਲਾ ਨਿੱਕਲੇ, ਇਹ ਤਰਕ ਹੈ। ਮੈਂ ਪਹਿਲਾਂ ਦਲੀਲ ਸ਼ਬਦ ਵਰਤਿਆ ਹੈ ਜੋ ਸਾਡੀ ਆਮ ਬੋਲਚਾਲ ਵਿੱਚ ਪ੍ਰਚਲਿਤ ਹੈ। ਪਰ ਤਰਕ ਸ਼ਬਦ ਸੁਲਝਿਆ ਹੋਇਆ ਤੇ ਸਰਵ-ਪ੍ਰਮਾਣਿਤ ਸ਼ਬਦ ਹੈ। ਇਹ ਸ਼ਬਦ ਪਿੱਛੋਂ ਜਾ ਕੇ 16ਵੀਂ ਸਦੀ ਵਿੱਚ ਪ੍ਰਚਲਿਤ ਹੋਇਆ ਹੈ।

ਪਹਿਲਾ ਜਾਂ ਮੁੱਢਲਾ ਮਨੁੱਖ ਅਚੇਤ ਰੂਪ ਵਿੱਚ ਤਰਕਵਾਦੀ ਸੀ। ਹੁਣ ਅਸੀਂ ਸੁਚੇਤ ਰੂਪ ਵਿੱਚ ਤਰਕਵਾਦ ਦੇ ਵਿਕਾਸ ’ਤੇ ਨਜ਼ਰ ਮਾਰਦੇ ਹਾਂ।

ਕੋਈ ਵੀ ਨਵਾਂ ਰੂਪ, ਖੋਜ, ਕਾਢ ਇਲਾਹੀ ਹੁਕਮਾਂ ਨਾਲ ਨਹੀਂ ਹੁੰਦੀ। ਇਸ ਲਈ ਵਿਸ਼ੇਸ਼ ਪ੍ਰਸਥਿਤੀਆਂ ਅਤੇ ਹਾਲਾਤਾਂ ਦੀ ਪਿੱਠ-ਭੂਮੀ ਵਿੱਚੋਂ ਵਾਰ-ਵਾਰ ਪਰਖ ਕਰਨ ’ਤੇ ਖੋਜ-ਕਾਢ ਨਿੱਕਲਦੀ ਹੈ। ਸੁਚੇਤ ਰੂਪ ਵਿੱਚ ਤਰਕਵਾਦ ਸ਼ਾਇਦ ਹਾਲੇ ਵਿਕਸਿਤ ਨਾ ਹੁੰਦਾ, ਜੇਕਰ ਯੂਰਪ ਵਿੱਚ ਉਦਯੋਗਿਕ ਕ੍ਰਾਂਤੀ ਨਾ ਆਈ ਹੁੰਦੀ ਅਤੇ ਇਟਲੀ ਵਿੱਚ ਪੁਨਰ ਜਾਗ੍ਰਿਤੀ ਦੀ ਲਹਿਰ ਪ੍ਰਚਲਿਤ ਨਾ ਹੋਈ ਹੁੰਦੀ। ਜਗੀਰਦਾਰੀ ਯੁੱਗ ਵਿੱਚ ਧਰਮ ਪ੍ਰਚਲਿਤ ਹੋਏ। ਧਰਮਾਂ ਦਾ ਇਤਿਹਾਸਕ ਤੌਰ ’ਤੇ ਵਿਸ਼ਲੇਸ਼ਣ ਕਰਨ ’ਤੇ ਪਤਾ ਚੱਲਦਾ ਹੈ ਕਿ ਮੁੱਢਲੇ ਦੌਰ ਵਿੱਚ ਇਹਨਾਂ ਦਾ ਰੋਲ ਅਗਾਂਹਵਧੂ ਸੀ। ਪਰ ਸਮੇਂ ਦੀ ਚਾਲ ਨਾਲ ਚਾਲ ਨਾ ਮਿਲਾ ਸਕਣ ਕਰਕੇ, ਇਹ ਵਿਕਾਸ ਦੌੜ ਵਿੱਚ ਪੱਛੜ ਗਏ। ਇਹਨਾਂ ਦੀ ਸਥਾਪਤੀ ਤਾਂ ਰਹੀ, ਪਰ ਨਵੀਆਂ ਹਾਲਤਾਂ ’ਤੇ ਹਕੀਕਤਾਂ ਵਿੱਚ ਇਹਨਾਂ ਦਾ ਰੋਲ ਪਿਛਾਖੜੀ ਹੋ ਨਿੱਬੜਿਆ। ਜਗੀਰਦਾਰੀ ਤੋਂ ਮਗਰੋਂ ਸਰਮਾਏਦਾਰੀ ਦਾ ਦੌਰ ਆਉਂਦਾ ਹੈ। ਇਹੀ ਦੌਰ ਤਰਕਵਾਦ ਦੀ ਸਥਾਪਤੀ ਦਾ ਦੌਰ ਵੀ ਬਣਦਾ ਹੈ। ਯੂਰਪ ਵਿੱਚ ਉਦਯੋਗਿਕ ਵਿਕਾਸ ਅਤੇ ਪੁਨਰ ਜਾਗ੍ਰਿਤੀ ਲਹਿਰ ਦਾ ਪ੍ਰਚੱਲਣ ਹੋਇਆ। ਪੁਨਰ-ਜਾਗ੍ਰਿਤੀ ਦਾ ਭਾਵ ਮਨੁੱਖ ਦੀ ਸੁਤੰਤਰ ਸੋਚਣ ਸ਼ਕਤੀ ਦਾ ਵਿਕਾਸ ਕਰਨਾ ਹੈ।

ਪੁਨਰ ਜਾਗ੍ਰਿਤੀ ਤੋਂ ਪਹਿਲਾਂ ਇਟਲੀ ਵਿੱਚ ਚਰਚ ਤੇ ਪਾਦਰੀ ਦੀ ਮਾਨਤਾ ਕਿੰਤੂ ਰਹਿਤ ਸੀ। ਇਟਲੀ ਦਾ ਸਮਾਜ ਹਨੇਰੇ ਅਤੇ ਅੰਧ-ਵਿਸ਼ਵਾਸ਼ ਵਿੱਚ ਡੁੱਬਿਆ ਹੋਇਆ ਸੀ। ਲੋਕ ਚਰਚ ਦੀ ਹਰ ਗੱਲ ਨੂੰ ਪ੍ਰਮਾਣਿਕ ਸੱਚ ਮੰਨਦੇ ਸਨ ਤੇ ਇਸ ਦੀ ਅੰਨ੍ਹੇਵਾਹ ਪੈਰਵੀ ਕਰਦੇ ਸਨ। ਪੁਨਰ-ਜਾਗ੍ਰਿਤੀ ਦੌਰਾਨ, ਨਵੀਆਂ-ਨਵੀਆਂ ਖੋਜਾਂ ਹੋਈਆਂ। ਨਵੇਂ-ਨਵੇਂ ਵਿਚਾਰ ਅਤੇ ਦ੍ਰਿਸ਼ਟੀਕੋਣ ਪੈਦਾ ਹੋਏ। ਛਾਪੇਖਾਨੇ ਦੀ ਖੋਜ ਹੋਈ। ਹੁਣ ਮਾਨਸਿਕ ਰੂਪ ਵਿੱਚ ਮਨੁੱਖ ਹਰੇਕ ਵਿਸ਼ੇ ਦਾ ਵਿਗਿਆਨਕ ਢੰਗ ਨਾਲ ਵਿਸ਼ਲੇਸ਼ਣ ਕਰਨ ਲੱਗ ਪਿਆ। ਲੋਕਾਂ ਨੇ ਯੂਨਾਨ ਅਤੇ ਰੋਮ ਦੀਆਂ ਮਹਾਨ ਸੱਭਿਆਤਾਵਾਂ, ਇਤਿਹਾਸ, ਦਰਸ਼ਨ, ਸਾਹਿਤ ਅਤੇ ਕਲਾਤਮਕ ਪ੍ਰਾਪਤੀਆਂ ਦਾ ਅਧਿਐਨ ਕੀਤਾ। ਇਸ ਅਧਿਐਨ ਦੇ ਸਿੱਟੇ ਵਜੋਂ ਨਵੇਂ ਵਿਚਾਰਾਂ ਦਾ ਵਿਕਾਸ ਹੋਇਆ। ਲੋਕਾਂ ਨੇ ਮਹਿਸੂਸ ਕੀਤਾ ਕਿ ਸਾਰਾ ਪ੍ਰਾਚੀਨ ਗਿਆਨ ਸੱਚਾ ਨਹੀਂ ਹੈ। ਛਾਪੇਖਾਨੇ ਦੀ ਖੋਜ ਅਤੇ ਸਿੱਖਿਆ ਦੇ ਪਸਾਰ ਨਾਲ ਮਨੁੱਖ ਦੀ ਤਰਕਸ਼ਕਤੀ ਵਿੱਚ ਵਾਧਾ ਹੋਇਆ। ਛਾਪੇਖਾਨੇ ਦੀ ਖੋਜ ਨੇ ਪੁਨਰ-ਜਾਗ੍ਰਿਤੀ ਦੇ ਵਿਕਾਸ ਵਿੱਚ ਨਵੀਆਂ ਪੁਸਤਕਾਂ ਅਤੇ ਅਖ਼ਬਾਰਾਂ ਰਾਹੀਂ ਯੋਗਦਾਨ ਪਾਇਆ। ਫਲਸਰੂਪ ਲੋਕਾਂ ਨੇ ਅੰਧ-ਵਿਸ਼ਵਾਸ਼ ਨੂੰ ਤੋੜਿਆ। ਸਿੱਖਿਆ ਦੇ ਪਸਾਰ ਨਾਲ ਚਰਚ ਦੇ ਵਹਿਮ ਭਰੇ ਪ੍ਰਚਾਰ ਦਾ ਭੇਦ ਖੁੱਲ੍ਹ ਗਿਆ। ਲੋਕਾਂ ਦੇ ਵਿਚਾਰ ਵਿਗਿਆਨਕ ਬਣਨੇ ਸ਼ੁਰੂ ਹੋਏ। ਲੋਕ ਤਰਕਸ਼ੀਲ ਸੋਚ ਦੇ ਧਾਰਨੀ ਬਣਦੇ ਗਏ।

ਉਪਰੋਕਤ ਹਵਾਲੇ ਤੋਂ ਸਿੱਟਾ ਇਹ ਨਿੱਕਲਦਾ ਹੈ ਕਿ ਵਿਗਿਆਨਕ ਉੱਨਤੀ ਤੇ ਬੌਧਿਕ ਵਿਕਾਸ ਕਾਰਨ ਮਨੁੱਖ ਹਰੇਕ ਵਿਸ਼ੇ ਦਾ ਵਿਗਿਆਨਕ ਵਿਸ਼ਲੇਸ਼ਣ ਕਰਨ ਲੱਗਾ। ਇਸ ਵਿਗਿਆਨਕ ਵਿਸ਼ਲੇਸ਼ਣ ਨੂੰ ਹੀ ਤਰਕਵਾਦ ਕਹਿੰਦੇ ਹਨ। ਇਕ ਗੱਲ ਹੋਰ ਸਪੱਸ਼ਟ ਕਰ ਲਈਏ। ਤਰਕ ਆਪਣੇ ਆਪ ਵਿੱਚ ਵਿਗਿਆਨ ਨਹੀਂ ਹੈ, ਸਗੋਂ ਵਿਗਿਆਨ ਤਾਂ ਹੀ ਵਿਗਿਆਨ ਹੈ ਜੇ ਉਹ ਤਰਕਸੰਗਤ ਹੈ, ਤਰਕ ਦੀ ਕਸੌਟੀ ’ਤੇ ਖਰਾ ਉੱਤਰਦਾ ਹੈ।

ਤਰਕ ਵਿਵਹਾਰ:-

ਤਰਕਸ਼ੀਲ ਹੋਣਾ, ਜੀਵਨ ਜਾਂਚ ਹੈ। ਵਿਗਿਆਨਕ ਨਜ਼ਰੀਏ ਦਾ ਧਾਰਨੀ ਹੋਣਾ ਹੈ। ਇਹ ਜਾਂਚ ਜੀਵਨ ਦੇ ਕੌੜੇ-ਮਿੱਠੇ ਤਜਰਬੇ ਹੰਢਾਉਣ ਦੌਰਾਨ ਹੋਰ ਵੀ ਪ੍ਰਚੰਡ ਤੇ ਤਿੱਖੀ ਹੁੰਦੀ ਜਾਂਦੀ ਹੈ, ਹਰੇਕ ਤਜ਼ਰਬਾ, ਘਟਨਾ ਸਬਕ ਸਿਖਾਉਂਦੀ ਹੈ। ਇਹਨਾਂ ਸਬਕਾਂ ਦਾ ਕੁੱਲ ਜੋੜ ਵਿਅਕਤੀ ਨੂੰ ਸਿਆਣਾ ਬਣਾਉਂਦਾ ਹੈ।

ਅਸੀਂ ਆਮ ਤੌਰ ’ਤੇ ਗੱਲਬਾਤ ਦੌਰਾਨ ਕਹਿੰਦੇ ਹਾਂ, ਫਲਾਣਾ ਵਿਅਕਤੀ ਬੜਾ ਸਿਆਣਾ ਹੈ। ਸਿਆਣਪ ਕੀ ਹੈ ? ਉਸ ਵਿਅਕਤੀ ਨੇ ਜੀਵਨ ਵਿੱਚ ਆਉਣ ਵਾਲੀਆਂ ਸਮੱਸਿਆਵਾਂ ਤੇ ਗੁੰਝਲਾਂ ਨੂੰ ਸਿਆਣਪ ਨਾਲ ਹੱਲ ਕੀਤਾ ਹੋਵੇਗਾ। ਉਸ ਨੇ ਸੁਚੇਤ ਰੂਪ ਵਿੱਚ ਸਮੱਸਿਆ ਨਾਲ ਜੁੜੀਆਂ ਉਲਝੀਆਂ ਤੰਦਾਂ ਨੂੰ ਸੁਲਝਾਇਆ ਹੋਵੇਗਾ। ਉਸ ਦੀ ਸੋਚ ਉਸ ਦੇ ਨਜ਼ਰੀਏ ਵਿੱਚ ਝਲਕਦੀ ਹੈ। ਉਸ ਦਾ ਨਜ਼ਰੀਆ ਲਾਜ਼ਮੀ ਹੀ ਤਰਕ ਤੇ ਅਧਾਰਤ ਹੋਵੇਗਾ। ਉਹ ਆਪਣੇ ਆਪ ਨੂੰ ਭਾਵੇਂ ਤਰਕਵਾਦੀ ਨਾ ਵੀ ਕਹਿੰਦਾ ਹੋਵੇ, ਪਰ ਉਹ ਵਿਅਕਤੀ ਸਿਆਣਾ ਤਾਂ ਹੀ ਹੈ ਜੇ ਤਰਕ ਨੂੰ ਆਧਾਰ ਬਣਾ ਕੇ ਸਮੱਸਿਆ ਦੀਆਂ ਅੜਾਉਣੀਆਂ ਨੂੰ ਸੁਲਝਾ ਲੈਂਦਾ ਹੈ।

ਉਦਾਹਰਨ ਵਜੋਂ ਸਾਲ 1976-77 ਦੇ ਸਮੇਂ ਮੇਰੇ ਮਿੱਤਰ ਦੇ ਮਾਤਾ ਜੀ ਗੁਜ਼ਰ ਗਏ। ਘਰ ਵਿੱਚ ਰੋਣ-ਧੋਣ ਤੇ ਸੋਗੀ ਮਾਹੌਲ ਸੀ। ਸਾਡੀ ਭੈਣ ਗੁੰਮ-ਸੁੰਮ ਹੋਈ ਬੈਠੀ ਸੀ। ਸਾਨੂੰ

ਇਹ ਲੱਗਦਾ ਸੀ ਕਿ ਜੇ ਇਸ ਨੂੰ ਇੱਥੋਂ ਨਾ ਉਠਾਇਆ ਗਿਆ ਤਾਂ ਇਹ ਡੂੰਘੇ ਸਦਮੇਂ ਵਿੱਚ ਚਲੀ ਜਾਵੇਗੀ। ਅਸੀਂ ਕਈ ਢੰਗ ਵਰਤੇ ਪਰ ਉਸ ਨੂੰ ਉੱਥੋਂ ਉਠਾ ਨਾ ਸਕੇ। ਬਾਪੂ ਨੂੰ ਸਮੱਸਿਆ ਦਾ ਪਤਾ ਲੱਗਿਆ। ਉਹ ਅੰਦਰ ਗਿਆ ਤੇ ਕਿਹਾ, "ਪੁੱਤ ਦੀਸ਼, ਮੇਰਾ ਪਰਨਾ ਨਹੀਂ ਮਿਲਦਾ, ਜੇ ਮਿਲ ਜਾਂਦਾ ਤਾਂ ਮੈਂ ਨਹਾ ਹੀ ਲੈਂਦਾ।" ਦੀਸ਼ ਉਦੋਂ ਹੀ ਉੱਥੋਂ ਉੱਠੀ ਤੇ ਪਰਨਾ ਭਾਲਣ ਲੱਗ ਪਈ। ਉਸ ਨੂੰ ਕੰਮ ਵਿੱਚ ਲਗਾ ਕੇ ਬਾਪੂ ਨੇ ਸਮੱਸਿਆ ਹੱਲ ਕਰ ਦਿੱਤੀ। ਬਾਪੂ ਨੇ ਸਮੱਸਿਆ ਹੱਲ ਕੀਤੀ ਤਰਕ ਨਾਲ।

ਮੇਰਾ ਉਦਾਹਰਣ ਦੇਣ ਮਤਲਬ ਹੈ ਕਿ ਕੋਈ ਵੀ ਪੜ੍ਹਿਆ, ਅਨਪੜ੍ਹ, ਅਧਪੜ੍ਹ ਨਜ਼ਰੀਏ ਤੋਂ ਤਰਕਵਾਦੀ ਹੋ ਸਕਦਾ ਹੈ। ਇਹ ਜੀਵਨ ਜਾਂਚ ਹੈ। ਆਦਿ ਮਨੁੱਖ ਤੋਂ ਲੈ ਕੇ ਬਾਪੂ ਵਾਲੀ ਉਦਾਹਰਣ ਤੱਕ ਅਸੀਂ ਦੇਖਦੇ ਹਾਂ ਕਿ ਅਚੇਤ-ਸੁਚੇਤ ਰੂਪ ਵਿੱਚ ਮਨੁੱਖ ਤਰਕਵਾਦੀ ਹੈ।

ਸਾਡੀ ਸੁਸਾਇਟੀ ਦੇ ਬਹੁਤ ਸਾਰੇ ਮੈਂਬਰ ਮਾਨਸਿਕ ਸਿਹਤ ਚੇਤਨਾ ਕੇਂਦਰਾਂ ਵਿੱਚ ਕੰਮ ਕਰਦੇ ਹਨ। ਉਹ ਸੁਚੇਤ ਰੂਪ ਵਿੱਚ ਸਮੱਸਿਆ ਨੂੰ ਤਰਕ ਦੀ ਕਸੌਟੀ 'ਤੇ ਨਿਖਰਦੇ-ਪਰਖਦੇ ਜਾਂਚ ਕਰਦੇ ਹਨ। ਸਿੱਟਾ ਵੀ ਦਰੁਸਤ ਕੱਢ ਲੈਂਦੇ ਹਨ। ਉਹ ਜਿੰਨੇ ਵਧੀਆ ਤਰਕ ਨਜ਼ਰੀਏ ਦੇ ਧਾਰਨੀ ਹੋਣਗੇ, ਓਨਾ ਹੀ ਵਧੀਆ ਢੰਗ ਨਾਲ ਸਮੱਸਿਆ ਨੂੰ ਹੱਲ ਕਰ ਲੈਣਗੇ। ਹੁਣ ਮੈਂ ਇੱਕ ਹੋਰ ਸਮੱਸਿਆ ਵੱਲ ਆਉਂਦਾ ਹਾਂ। ਅਸੀਂ ਕੇਸਾਂ ਨੂੰ ਹੱਲ ਕਰਨ ਸਮੇਂ ਤਰਕ ਨੂੰ ਆਧਾਰ ਬਣਾਉਂਦੇ ਹਾਂ, ਪਰ ਜਦੋਂ ਅਸੀਂ ਆਮ ਜੀਵਨ ਵਿੱਚ ਵਿਚਰਦੇ ਹਾਂ, ਤਾਂ ਸਾਡੇ ਕਈ ਮਿੱਤਰ ਆਪਣੇ ਰੋਜ਼ ਮਰ੍ਹਾ ਦੇ ਜੀਵਨ ਵਿੱਚ ਘਰੇਲੂ ਸਮੱਸਿਆਵਾਂ ਨੂੰ ਹੱਲ ਕਰਨ ਸਮੇਂ ਤਰਕ ਦਾ ਖਹਿੜਾ ਛੱਡ ਜਾਂਦੇ ਹਨ। ਘਰੇਲੂ ਸਮੱਸਿਆ ਨੂੰ ਉਲਝਾ ਲੈਂਦੇ ਹਨ। ਮੇਰਾ ਅਜਿਹਾ ਹੀ ਇੱਕ ਦੋਸਤ, ਸੁਸਾਇਟੀ ਵੱਲੋਂ ਬਾਹਰ ਕੇਸ ਹੱਲ ਕਰਨ ਜਾਂਦਾ ਹੈ। ਉਸ ਦੇ ਦੱਸਣ ਅਨੁਸਾਰ, ਨਤੀਜੇ ਵੀ ਚੰਗੇ ਦਿੰਦਾ ਹੈ ਪਰ ਜਦੋਂ ਕਿਤੇ ਘਰੇ ਛੋਟੀ ਮੋਟੀ ਘਰੇਲੂ ਸਮੱਸਿਆ ਆਉਂਦੀ ਹੈ, ਉਦੋਂ ਸਮੱਸਿਆ ਨੂੰ ਉਲਝਾ ਲੈਂਦਾ ਹੈ। ਜਿਸ ਸਮੱਸਿਆ ਨੂੰ ਉਹ ਤਰਕ ਨਜ਼ਰੀਏ ਨਾਲ ਇਕੱਲਾ ਸੁਲਝਾ ਸਕਦਾ ਸੀ, ਉਸ ਸਮੱਸਿਆ ਲਈ ਦੋਸਤਾਂ ਮਿੱਤਰਾਂ ਤੋਂ ਮੱਦਦ ਲੈਣੀ ਪੈਂਦੀ ਹੈ, ਕਿਉਂ ? ਕਿਉਂਕਿ ਇੱਥੇ ਉਸ ਨੇ ਸਮੱਸਿਆ ਨੂੰ ਹੱਲ ਕਰਨ ਲਈ ਤਰਕ ਨੂੰ ਅਧਾਰ ਨਹੀਂ ਬਣਾਇਆ ਹੁੰਦਾ। ਅਸਲ ਵਿੱਚ ਤਰਕ ਤੇ ਉਸਦੀ ਪਕੜ ਨਹੀਂ ਹੈ।

ਸਮੱਸਿਆਵਾਂ ਹਰੇਕ ਨੂੰ ਦਰਪੇਸ਼ ਹਨ। ਇੱਥੇ ਹੋਰ ਮਿੱਤਰ ਦੀ ਉਦਾਹਰਣ ਦੇਣੀ ਚਾਹੁੰਦਾ ਹਾਂ। ਉਸ ਦਾ ਆਮ ਨਜ਼ਰੀਆ ਤਰਕਵਾਦੀ ਹੈ। ਜੇ ਉਹ ਸਮਝੇ ਕਿ ਸਮੱਸਿਆ ਵੱਡੀ ਹੈ, ਇਕੱਲੇ ਦੇ ਹੱਲ ਕਰਨ ਵਾਲੀ ਨਹੀਂ, ਕੋਸ਼ਿਸ਼ ਵੀ ਕਰਕੇ ਦੇਖ ਲਈ, ਤਾਂ ਉਹ ਹੋਰ ਤਰਕ ਮਿੱਤਰਾਂ ਤੋਂ ਮਦਦ ਲੈ ਲੈਂਦਾ ਹੈ। ਲੋੜ ਨਜ਼ਰੀਏ ਨੂੰ ਤਰਕਸੰਗਤ ਬਣਾਉਣ ਦੀ ਹੈ।

**ਤਰਕਸ਼ੀਲ ਸੋਚ ਬਣਾਉਣ ਵਿੱਚ ਸੁਸਾਇਟੀ ਦਾ ਰੋਲ:-**

ਸੁਚੇਤ ਵਿਅਕਤੀ ਸਮਾਜ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਤੋਂ ਕੁਝ ਸਿੱਖਦਾ ਹੈ। ਪਰ ਤਰਕਹੀਣ ਵਿਅਕਤੀ, ਇਹਨਾਂ ਵਿੱਚ ਉਲਝ ਕੇ ਜੀਵਨ ਜਾਂਚ ਦੀ ਤੌਰ ਵਿੱਚ ਪੱਛੜ ਜਾਂਦਾ ਹੈ। ਤਰਕਸ਼ੀਲ ਸੁਸਾਇਟੀ ਆਪਣੇ ਮੈਂਬਰਾਂ ਦੀ ਜਾਂਚ ਨੂੰ ਸੁਘੜ ਬਣਾਉਣ ਵਿੱਚ ਆਪਣਾ ਰੋਲ ਅਦਾ ਕਰ ਸਕਦੀ ਹੈ। ਸੁਸਾਇਟੀ ਵੱਲੋਂ ਪ੍ਰਕਾਸ਼ਿਤ ਪੁਸਤਕਾਂ ਦਾ ਡੂੰਘਾ ਅਧਿਐਨ, ਸਮੇਂ ਸਮੇਂ 'ਤੇ 'ਤਰਕਸ਼ੀਲ ਮੈਗਜ਼ੀਨ' ਵਿੱਚ ਪ੍ਰਕਾਸ਼ਤ ਆਰਟੀਕਲ ਸਮੱਗਰੀ ਤੇ ਵਿਚਾਰ ਚਰਚਾ, ਜੀਵਨ ਤੇ ਸਮਾਜ ਵਿੱਚ ਵਾਪਰਨ ਵਾਲੀਆਂ ਅਨੋਖੀਆਂ, ਅਵੱਲੀਆਂ, ਸਵੱਲੀਆਂ ਘਟਨਾਵਾਂ ਤੇ ਚਰਚਾ ਕਰਕੇ, ਆਪਣੇ ਮੈਂਬਰਾਂ ਦਾ ਦ੍ਰਿਸ਼ਟੀਕੋਣ ਤਰਕਸ਼ੀਲ ਬਣਾ ਸਕਦੀ ਹੈ। ਕਦੇ-ਕਦੇ ਉੱਪਰਲੇ ਅਦਾਰੇ ਦੇ ਮੈਂਬਰਾਂ ਨੂੰ ਬੁਲਾ ਕੇ ਕਿਸੇ ਵਿਸ਼ੇਸ਼ ਵਿਸ਼ੇ 'ਤੇ ਚਰਚਾ ਕੀਤੀ ਜਾ ਸਕਦੀ ਹੈ। ਮੀਟਿੰਗਾਂ ਤੇ ਕੇਵਲ ਉੱਪਰਲੀ ਕਮੇਟੀ ਦੀਆਂ ਰਿਪੋਰਟਾਂ, ਹਿਸਾਬ-ਕਿਤਾਬ, ਆਮ ਮੈਂਬਰਾਂ ਨੂੰ ਨੀਰਸ ਬਣਾ ਦਿੰਦਾ ਹੈ। ਮੀਟਿੰਗਾਂ ਨੂੰ ਰੌਚਕ ਬਣਾਉਣ ਨਾਲ ਹੀ ਹੋਰ ਨਵੇਂ ਮੈਂਬਰ ਬਣਨਗੇ ਤੇ ਪੁਰਾਣੇ ਮੈਂਬਰ ਆਪਣੀ ਸੋਚ ਨੂੰ ਤਿੱਖਾ ਕਰਨਗੇ। ਅਸੀਂ ਆਪਣੀ ਇਕਾਈ ਵਿੱਚ ਤਜਰਬਾ ਕੀਤਾ ਹੈ ਕਿ ਜਦੋਂ ਵੀ ਕੋਈ ਪੇਪਰ ਪੜ੍ਹਿਆ ਗਿਆ ਜਾਂ ਸਟੇਟ ਕਮੇਟੀ ਵੱਲੋਂ ਖੜੋਤ ਸੰਬੰਧੀ ਪੇਪਰ ਪੜ੍ਹਿਆ, ਮੀਟਿੰਗ 'ਚ ਹਾਜ਼ਰੀ ਭਰਵੀਂ ਰਹਿੰਦੀ ਰਹੀ ਹੈ। ਮੈਂ ਬੇਝਿਜਕ ਕਹਿ ਸਕਦਾ ਹਾਂ ਕਿ ਸੁਸਾਇਟੀ ਮੈਂਬਰਾਂ ਦਾ ਵੱਡਾ ਹਿੱਸਾ ਹਾਲੇ ਤਰਕਸ਼ੀਲ ਸੋਚ ਨੂੰ ਅਪਣਾ ਨਹੀਂ ਸਕਿਆ ਹੈ। ਘੱਟ ਹੀ ਮੈਂਬਰ ਹਨ, ਜਿੰਨ੍ਹਾਂ ਨੇ ਤਰਕਸ਼ੀਲ ਸੋਚ ਨੂੰ ਜੀਵਨ ਜਾਂਚ ਬਣਾਇਆ ਹੋਵੇ। ਤਰਕਸ਼ੀਲ ਸੋਚ ਨੂੰ ਜੀਵਨ ਜਾਂਚ ਬਣਾਉਣ ਦਾ ਮਤਲਬ ਹੈ, ਘਰ-ਬਾਹਰ, ਸਮਾਜ ਵਿੱਚ ਵਾਪਰਨ ਵਾਲੀ ਹਰੇਕ ਘਟਨਾ ਤੇ ਵਰਤਾਰੇ ਨੂੰ ਸਮਝਣ ਲਈ ਤਰਕ ਸ਼ੈਲੀ ਅਪਣਾਉਣਾ ਜ਼ਰੂਰੀ ਹੈ। ਮਸਲਨ ਮੀਂਹ ਪੈ ਰਿਹਾ ਹੈ, ਆਮ ਵਿਅਕਤੀ ਕਹੇਗਾ, ਰੱਬ ਦੀ ਮਰਜ਼ੀ ਹੈ, ਕਦੋਂ ਮੀਂਹ ਪਾਉਣਾ ਹੈ ਤੇ ਕਦੋਂ ਬੰਦ ਕਰਨਾ ਹੈ ਪਰ ਤਰਕਸ਼ੀਲ ਵਿਅਕਤੀ ਉਦੋਂ ਹੀ ਕਹੇਗਾ, ਜਿੰਨੀ ਦੇਰ ਹਵਾ ਵਿੱਚ ਨਮੀਂ ਦੀ ਮਾਤਰਾ ਹੈ, ਮੀਂਹ ਪਵੇਗਾ। ਆਮ ਤੌਰ 'ਤੇ ਹਾੜੀ ਦੀਆਂ ਫਸਲਾਂ ਦੀ ਬਿਜਾਈ ਤੋਂ ਮਗਰੋਂ ਮੀਹਾਂ ਦੀ ਲੋੜ ਹੁੰਦੀ ਹੈ। ਜੇ ਮੌਨਸੂਨ ਪਛੜ ਜਾਣ, ਪਿੰਡਾਂ ਵਿੱਚ ਯੱਗ ਕੀਤੇ ਜਾਂਦੇ ਹਨ, ਸਾਧ ਪ੍ਰਵਚਨ ਕਰਦੇ ਹਨ, ਫਲਾਣੇ ਦਿਨ ਮੀਂਹ ਪਵੇਗਾ। ਪਿੰਡਾਂ ਵਿੱਚ ਕੁੜੀਆਂ ਇਕੱਠੀਆਂ ਹੋ ਕੇ ਗੁੱਡੀ ਫੂਕਦੀਆਂ ਹਨ। (ਕਿਤੇ ਗੁੱਡਾ ਨਹੀਂ ਫੂਕਿਆ ਜਾਂਦਾ, ਸੋਚਿਆ ਕਦੇ ਕਿਉਂ ?) ਇਹ ਮੌਨਸੂਨ ਆਉਣ ਵੇਲੇ ਹੀ ਵਾਪਰਦਾ ਹੈ। ਪਤਾ ਹੁੰਦਾ ਹੈ ਕਿ ਅੱਜ ਭਲਕੇ ਮੀਂਹ ਪਵੇਗਾ।

ਕਦੇ ਪੂਰੀ ਗਰਮੀ ਵਿੱਚ ਜਦੋਂ ਤ੍ਰਿਹਾ ਨਿਕਲ ਰਿਹਾ ਹੁੰਦਾ ਹੈ, ਮੀਂਹ ਦੀ ਤਾਂ ਉਦੋਂ ਵੀ ਲੋੜ ਹੁੰਦੀ ਹੈ ਪਰ ਮੀਂਹ ਪੁਆਉਣ ਲਈ ਕਦੇ ਕਿਸੇ ਨੂੰ ਕੋਈ ਕਾਰਵਾਈ ਕਰਦਿਆਂ ਨਹੀਂ ਦੇਖਿਆ-ਸੁਣਿਆ। ਅਚੇਤ ਮਨ ਵਿੱਚ ਪਿਆ ਹੁੰਦਾ ਹੈ, ਕਾਹਦੇ ਵਾਸਤੇ ਮੀਂਹ ਦੀ ਰੁੱਤ ਤਾਂ ਹੈ ਹੀ ਨਹੀਂ। ਅਸੀਂ ਲੋਕਾਂ ਮਗਰ ਲੱਗ ਕੇ ਲਾਈ ਲੱਗ ਬਨਣਾ ਹੈ ਜਾਂ ਮੀਂਹ ਪੈਣ ਲਈ ਲੋੜੀਂਦੀਆਂ ਹਾਲਤਾਂ ਬਾਰੇ ਦੱਸਣਾ ਹੁੰਦਾ ਹੈ। ਇਹ ਨਜ਼ਰੀਏ ਦੀ ਗੱਲ ਹੈ।

**ਮਾਨਸਿਕ ਸਿਹਤ ਚੇਤਨਾ ਕੇਂਦਰ:-**

ਸਮਾਜ ਵਿੱਚ ਮਾਨਸਿਕ ਪ੍ਰੇਸ਼ਾਨੀਆਂ ਬਹੁਤ ਹਨ। ਜਦੋਂ ਕਿਸੇ ਵਿਅਕਤੀ ਦੀਆਂ ਇਹ ਪ੍ਰੇਸ਼ਾਨੀਆਂ ਵਧ ਜਾਂਦੀਆਂ ਹਨ, ਉਹ ਮਾਨਸਿਕ ਰੋਗੀ ਬਣ ਜਾਂਦਾ ਹੈ। ਮਰਦਾਂ ਦੇ ਮੁਕਾਬਲੇ ਔਰਤਾਂ ਛੇਤੀ ਤੇ ਵਧ ਗਿਣਤੀ ਵਿੱਚ ਇਹਨਾਂ ਪ੍ਰੇਸ਼ਾਨੀਆਂ ਦਾ ਸ਼ਿਕਾਰ ਹੁੰਦੀਆਂ ਹਨ। ਇਹਨਾਂ ਪ੍ਰੇਸ਼ਾਨ ਲੋਕਾਂ ਨੂੰ ਚਕਿਤਸਾ ਦੇਣ ਲਈ ਸੁਸਾਇਟੀ ਵੱਲੋਂ ਮਾਨਸਿਕ ਸਿਹਤ ਚੇਤਨਾ ਕੇਂਦਰ ਸਥਾਪਤ ਕੀਤੇ ਗਏ ਹਨ। ਉਪਰਾਲਾ ਬਹੁਤ ਵਧੀਆ ਹੈ। ਜਿੰਨੀ ਦੇਰ ਸਮਾਜ ਦੀ ਬਣਤਰ ਹੁਣ ਵਾਲੀ ਰਹੇਗੀ, ਪ੍ਰੇਸ਼ਾਨੀਆਂ ਵੀ ਰਹਿਣਗੀਆਂ, ਦੋਵਾਂ ਦਾ ਚੋਲੀ-ਦਾਮਨ ਦਾ ਸੰਬੰਧ ਹੈ। ਸੁਸਾਇਟੀ ਵੱਲੋਂ ਇਹਨਾ ਕੇਂਦਰਾਂ ਨੂੰ ਚਲਾਉਣ ਦਾ ਮਕਸਦ ਕੇਵਲ ਇਲਾਜ ਕਰਨਾ ਨਹੀਂ ਹੈ ਸਗੋਂ ਇਹਨਾਂ ਕੇਂਦਰਾਂ ਨੂੰ ਅਧਾਰ ਦੇ ਤੌਰ 'ਤੇ ਵਰਤਦੇ ਹੋਏ, ਇੱਕ ਸਾਧਨ ਬਣਾਉਂਦੇ ਹੋਏ, ਤਰਕਸ਼ੀਲ ਵਿਚਾਰਾਂ ਦਾ ਪਸਾਰ ਕਰਨਾ, ਤਰਕਸੋਚ ਨੂੰ ਵੱਧ ਤੋਂ ਵੱਧ ਲੋਕਾਂ ਤੱਕ ਲੈ ਕੇ ਜਾਣਾ ਹੈ ਅਤੇ ਸੁਸਾਇਟੀ ਲਈ ਨਵੇਂ ਮੈਂਬਰ ਤਲਾਸ਼ਣਾ ਹੈ। ਪਰ ਜੇ ਪਿਛਾਂਹ ਮੁੜ ਕੇ ਨਜ਼ਰ ਮਾਈਏ ਤਾਂ ਸੁਸਾਇਟੀ ਨੇ ਅਨੇਕ ਗੁੰਝਲਦਾਰ ਕੇਸ ਹੱਲ ਕੀਤੇ ਹਨ। ਇਸ ਖੇਤਰ ਵਿੱਚ ਸਾਡੀ ਇੱਕ ਪਹਿਚਾਣ ਬਣੀ ਹੈ ਕਿ ਅਜਿਹੇ ਕੇਸ ਤਾਂ ਸੁਸਾਇਟੀ ਵਾਲੇ ਹੀ ਹੱਲ ਕਰ ਸਕਦੇ ਹਨ। ਅਕਸਰ ਸਾਡੇ ਮੈਂਬਰ ਜਾਂ ਮੈਂਬਰਾਂ ਦੇ ਵਾਹ ਵਿੱਚ ਆਏ ਲੋਕ, ਅਜਿਹੇ ਕੇਸ ਹੱਲ ਕਰਾਉਣ ਲਈ ਸਾਡੇ ਕੋਲ ਲੈ ਕੇ ਆਉਂਦੇ ਹਨ। ਪਰ ਜੋ ਉਦੇਸ਼ ਅਸੀਂ ਮਾਨਸਿਕ ਸਿਹਤ ਚੇਤਨਾ ਕੇਂਦਰ ਸਥਾਪਤ ਕਰਨ ਸਮੇਂ ਸਾਹਮਣੇ ਰੱਖਿਆ ਸੀ, ਇਹਨਾਂ ਕੇਂਦਰਾਂ ਰਾਹੀਂ ਹੋਰ ਮੈਂਬਰ ਪ੍ਰਾਪਤ ਕਰਨ ਦਾ, ਤਰਕਸ਼ੀਲ ਸੋਚ ਦਾ ਦਾਇਰਾ ਵਧਾਉਣ ਦਾ। ਮੈਨੂੰ ਲੱਗਦਾ ਹੈ ਕਿ ਇਸ ਮੰਤਵ ਦੀ ਪੂਰਤੀ ਜਾਂ ਪ੍ਰਾਪਤੀ ਵਿੱਚ ਅਸੀਂ ਪੂਰੀ ਤਰ੍ਹਾਂ ਕਾਮਯਾਬ ਨਹੀਂ ਹੋਏ ਹਾਂ। ਸਾਡੇ ਕੁਝ ਮੈਂਬਰਾਂ ਦੀ ਆਸ-ਪਾਸ ਇਹ ਸਥਾਪਤੀ ਜਰੂਰ ਬਣੀ ਹੈ ਕਿ ਫਲਾਣੇ ਤਰਕਸ਼ੀਲ ਅਜਿਹੇ ਕੇਸ ਹੱਲ ਕਰ ਸਕਦੇ ਹਨ।

**ਜਾਦੂ ਦੇ ਕਰਤੱਵ :-**

ਜਾਦੂ ਦੀਆਂ ਆਈਟਮਾਂ ਦੀ ਪੇਸ਼ਕਾਰੀ, ਤਰਕ ਵਿਚਾਰਾਂ ਦਾ ਉੱਚਤਮ ਨਮੂਨਾ ਹੈ। ਮਨੋਰੰਜਨ ਦਾ ਸਧਾਨ ਹੈ। ਜਾਦੂਗਰ ਨੇ ਐਕਟ ਨੂੰ ਪੇਸ਼ ਵੀ ਕਰਨਾ ਹੈ ਤੇ ਦਰਸ਼ਕਾਂ ਨੂੰ ਇਸ ਦਾ ਪਤਾ ਵੀ ਨਹੀਂ ਲੱਗਣ ਦੇਣਾ। ਅਸੀਂ ਇਸ ਨੂੰ ਚਲਾਕੀ ਜਾਂ ਟ੍ਰਿੱਕ ਵੀ ਕਹਿ ਦਿੰਦੇ ਹਾਂ। ਸਾਡਾ ਅਜਹਿ ਪ੍ਰੋਗਰਾਮ ਸਟੇਜਾਂ ਤੋਂ ਪੇਸ਼ ਕਰਨ ਦਾ ਮੰਤਵ ਹੈ ਕਿ ਅਸੀਂ ਜਾਦੂ ਦੀਆਂ ਆਈਟਮਾਂ ਰਾਹੀਂ ਪੇਸ਼ਕਾਰੀ ਕਰਕੇ ਲੋਕਾਂ ਨੂੰ ਸਿੱਧ ਕਰਦੇ ਹਾਂ ਕਿ ਜਾਦੂ ਕੋਈ ਕਾਲਾ ਇਲਮ ਨਹੀਂ ਹੈ। ਸਗੋਂ ਹੱਥਾਂ ਦੀ ਸਫ਼ਾਈ (ਚਲਾਕੀ) ਹੈ। ਸੁਸਾਇਟੀ ਦੇ ਕਈ ਮੈਂਬਰ ਜਾਦੂਗਰਾਂ ਦੇ ਤੌਰ 'ਤੇ ਸਥਾਪਤ ਹੋਏ ਹਨ। ਪਰ ਇੱਥੇ ਵੀ ਮਾਨਸਿਕ ਸਿਹਤ ਚੇਤਨਾ ਕੇਂਦਰਾਂ ਦੀ ਤਰ੍ਹਾਂ ਉਦੇਸ਼ ਨੂੰ ਪ੍ਰਾਪਤ ਕਰਨ ਵਿੱਚ ਖੁੰਝੇ ਹਾਂ ਲੋਕ ਸਾਡੇ ਬਾਰੇ ਇਹ ਸੋਚਣ ਲੱਗੇ ਹਨ ਕਿ ਹਰੇਕ ਮੈਂਬਰ ਇਹ ਕਲਾ ਪੇਸ਼ ਨਹੀਂ ਕਰ ਸਕਦਾ, ਕੁਝ ਚੋਣਵੇਂ ਵਿਅਕਤੀਆਂ ਨੂੰ ਇਹ 'ਕਲਾ-ਦਾਤ' ਪ੍ਰਾਪਤ ਹੁੰਦੀ ਹੈ। ਅਸੀਂ ਕਦੇ ਦਰਸ਼ਕਾਂ ਦੇ ਮਨਾਂ ਵਿੱਚ ਜਗਿਆਸਾ ਉਪਜਾ ਕੇ ਕਿਸੇ ਟ੍ਰਿੱਕ ਨੂੰ ਖੁਦ ਸਮਝਣ ਜਾਂ ਬੁੱਝਣ ਲਈ ਤਿਆਰ ਨਹੀਂ ਕੀਤਾ। ਜੇ ਲੋਕ ਟ੍ਰਿੱਕ ਦੀ ਪੇਸ਼ਕਾਰੀ ਸਮੇਂ ਇਸ ਜਾਣ ਜਾਂ ਬੁਝ ਨਾ ਲੈਣ ਤਾਂ ਪੇਸ਼ ਕਰਤਾ ਇੱਕ ਅੱਧੇ ਟ੍ਰਿੱਕ ਨੂੰ ਧੀਮੀ ਚਾਲ ਦਿਖਾ ਕੇ ਟ੍ਰਿੱਕ ਸਮਝਣ ਜਾਂ ਚਲਾਕੀ ਪਕੜਨ ਲਈ ਕਹੇ। ਜੇ ਹਾਲੇ ਵੀ ਉਹਨਾਂ ਦੇ ਸਮਝ ਵਿੱਚ ਨਹੀਂ ਆਇਆ ਤਾਂ ਹੋਰ ਵੀ ਧੀਮੀ ਰਫ਼ਤਾਰ ਜਾਂ ਪੇਸ਼ਕਾਰੀ ਰਾਹੀਂ ਉਹਨਾਂ ਨੂੰ ਸਮਝਾਉਣ ਦੇ ਅੰਦਾਜ 'ਚ ਟ੍ਰਿੱਕ ਪੇਸ਼ ਕੀਤਾ ਜਾਵੇ। 2-3 ਵਾਰੀ ਅਜਿਹਾ ਹੋਣ ਨਾਲ ਦਰਸ਼ਕਾਂ ਵਿੱਚ ਬਾਕੀ ਟ੍ਰਿੱਕਾਂ ਨੂੰ ਵੀ ਸਮਝਣ ਦੀ ਉਤੇਜਨਾ ਜਾਗੇਗੀ। ਹੋਰਨਾਂ ਜਾਦੂ ਸ਼ੋਆਂ ਦੇ ਉਲਟ ਸਾਡੇ ਜਾਦੂਗਰਾਂ ਵੱਲੋਂ ਪੇਸ਼ ਕੀਤੀ ਪੇਸ਼ਕਾਰੀ ਨਾਲ ਦਰਸ਼ਕਾਂ ਵਿੱਚ ਨਜ਼ਰੀਏ ਦੀ ਤਬਦੀਲੀ ਲਿਆਉਂਣੀ ਚਾਹੀਦੀ ਹੈ।



---

**ÇòÇçÁÏðæÏÁ» ñÂÏ**

ਪਾਠਕਾਂ ਦੀ ਚਿਰੋਕਣੀ ਮੰਗ ਨੂੰ ਧਿਆਨ 'ਚ ਰਖਦਿਆਂ, ਵਿਦਿਆਰਥੀ ਵਰਗ ਨੂੰ ਵਿਗਿਆਨਕ ਸੋਚ ਨਾਲ ਜੋੜਨ ਲਈ +2 ਕਲਾਸਾਂ ਤੱਕ ਪੜ੍ਹਦੇ ਵਿਦਿਆਰਥੀਆਂ ਲਈ ਲੇਖ ਮੁਕਾਬਲਾ ਸ਼ੁਰੂ ਕਰ ਰਹੇ ਹਾਂ। ਇਸ ਵਾਰ ਦਾ ਵਿਸ਼ਾ ਹੈ.., **'ਮੈਂ ਹੱਥ ਦੀਆਂ ਰੇਖਾਵਾਂ 'ਚ ਵਿਸ਼ਵਾਸ਼ ਕਿਉਂ ਨਹੀਂ ਰੱਖਦਾ ?'** ਇਸ ਵਿਸ਼ੇ 'ਤੇ ਤਸਵੀਰਾਂ ਸਮੇਤ ਤੁਹਾਡੇ ਵਿਚਾਰ 30 ਜੁਲਾਈ ਤੱਕ ਮੁੱਖ ਦਫ਼ਤਰ ਪਹੁੰਚਣੇ ਚਾਹੀਦੇ ਹਨ। ਪਹਿਲੇ ਤੇ ਦੂਜੇ ਦਰਜੇ ਤੇ ਆਉਣ ਵਾਲੇ ਵਿਦਿਆਰਥੀਆਂ ਦੇ ਲੇਖ ਅਗਲੇ ਅੰਕ ਵਿੱਚ ਛਾਪੇ ਜਾਣਗੇ।

... ਅਦਾਰਾ

ਦਵਾਈਆਂ ਤੇ ਸਿਹਤ: 5

# ਕੈਮਿਸਟ ਦੀਆਂ ਦੁਕਾਨਾਂ ਤੇ ਨਸ਼ੇ



ਡਾ. ਸ਼ਿਆਮ ਸੁੰਦਰ ਦੀਪਤੀ

ਨਸ਼ਿਆਂ ਦੀ ਵਿਕਰੀ ਅਤੇ ਕੈਮਿਸਟਾਂ ਦੀਆਂ ਦੁਕਾਨਾਂ ਦਾ ਆਪਸੀ ਸਬੰਧ ਕੋਈ ਬਹੁਤਾ ਸੁਖਾਵਾਂ ਜਿਹਾ ਨਹੀਂ ਜਾਪਦਾ। ਤੁਹਾਨੂੰ ਵੀ ਇਹ ਗੱਲ ਜਚਦੀ ਹੈ ਨਾ! ਪਰ ਨਾਲ ਹੀ ਇਹ ਸੁਆਲ ਖੜ੍ਹਾ ਹੋ ਜਾਂਦਾ ਹੈ ਕਿ ਨਸ਼ਾ ਹੈ ਕੀ ਬਲਾਂ? ਜੇਕਰ ਸ਼ਰਾਬ ਨਸ਼ਾ ਹੈ ਤਾਂ ਸਰਕਾਰ ਖੁਦ ਇਸ ਨੂੰ ਵੇਚਣ ਦਾ ਪ੍ਰਬੰਧ ਕਰਦੀ ਹੈ ਤੇ ਅਰਬਾਂ ਰੁਪਏ ਦਾ ਮੁਨਾਫ਼ਾ ਕਮਾਉਂਦੀ ਹੈ। ਤੰਬਾਕੂ ਵੀ ਜੇਕਰ ਨਸ਼ਿਆਂ ਦੇ ਵਰਗ ਵਿੱਚ ਆਉਂਦਾ ਹੈ ਤਾਂ ਉਸ ਦੇ ਖੋਖੇ ਹਰ ਗਲੀ, ਚੌਕ ਵਿੱਚ ਮੌਜੂਦ ਹਨ। ਸ਼ਰਾਬ ਪੀਣ ਲਈ ਤਾਂ ਨਿਸਚਿਤ ਅਹਾਤੇ ਹਨ ਪਰ ਸਿਗਰੇਟ ਬੀੜੀ ਤਾਂ ਬੰਦਾ ਸੜਕ ਤੇ ਤੁਰਿਆ ਫਿਰਦਾ ਹੀ ਪੀ ਰਿਹਾ ਹੈ। ਤੰਬਾਕੂ ਦੀ ਥੈਲੀ (ਖੈਣੀ) ਖਾ ਕੇ ਸੜਕਾਂ, ਦੀਵਾਰਾਂ ਰੰਗਦਾ ਫਿਰਦਾ ਹੈ। ਫਿਰ ਜੇਕਰ ਕੈਮਿਸਟ ਵੀ ਨਸ਼ੇ ਵੇਚ ਰਹੇ ਹਨ ਤਾਂ ਕਿਸੇ ਨੂੰ ਕੀ ਇਤਰਾਜ਼ ਹੈ। ਉਹ ਜੋ ਦਵਾਈਆਂ ਵੇਚਦੇ ਹਨ, ਉਹ ਵੀ ਲਾਇਸੰਸ ਸ਼ੁਦਾ ਹਨ ਤੇ ਮਾਨਤਾ ਪ੍ਰਾਪਤ ਫੈਕਟਰੀਆਂ ਤੋਂ ਬਣ ਕੇ ਉਨ੍ਹਾਂ ਦੀਆਂ ਦੁਕਾਨਾਂ ਤੇ ਪਹੁੰਚੀਆਂ ਹਨ। ਸਿਰਫ਼ ਸੁਆਲ ਇਹ ਹੈ ਕਿ ਉਨ੍ਹਾਂ ਦਵਾਈਆਂ ਨੂੰ ਪਰਚੀ ਰਾਹੀਂ ਨਹੀਂ ਵੇਚਿਆ ਜਾਂਦਾ।

ਕੈਮਿਸਟ ਦੀ ਦੁਕਾਨ ਤੋਂ ਅਸੀਂ ਦਵਾਈ ਦੀ ਆਸ ਕਰਦੇ ਹਾਂ ਜੋ ਕਿ ਸਹੀ ਅਰਥਾਂ ਵਿੱਚ ਮਨੁੱਖ ਦੀ ਜ਼ਿੰਦਗੀ ਨਾਲ ਜੁੜੀਆਂ ਹਨ ਤੇ ਦਰਦ ਭਰੇ ਪਲਾਂ ਨੂੰ ਆਰਾਮ ਦਾਇਕ ਬਣਾਉਂਦੀਆਂ ਹਨ ਜਦੋਂਕਿ ਨਸ਼ੇ ਬਾਰੇ ਸਾਡੀ ਧਾਰਨਾ ਹੈ ਕਿ ਇਹ ਮਨੁੱਖ ਦੀ ਜ਼ਿੰਦਗੀ ਨੂੰ ਬਰਬਾਦ ਕਰਦੇ ਹਨ। ਉਸ ਦੇ ਸਰੀਰ ਤੇ ਸਖਸ਼ੀਅਤ ਵਿੱਚ ਵਿਗਾੜ ਪਾਉਂਦੇ ਹਨ, ਘਰ-ਪਰਿਵਾਰ ਨੂੰ ਰੋਲਦੇ ਹਨ। ਇਸ ਲਈ ਇਨ੍ਹਾਂ ਦੋਨ੍ਹਾਂ ਪਹਿਲੂਆਂ ਦਾ ਮੇਲ ਜਚ ਨਹੀਂ ਰਿਹਾ।

ਜੇਕਰ ਰਸਾਇਣਕ ਵਿਗਿਆਨ ਜਾਂ ਮੈਡੀਕਲ ਪੱਧਰ ਤੇ ਵਿਗਿਆਨ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਨਸ਼ੇ ਵੀ ਦਵਾਈ ਵਰਗ ਵਿੱਚ ਆਉਂਦੇ ਹਨ। ਘੱਟੋ-ਘੱਟ ਸ਼ਰਾਬ ਤੇ ਅਫੀਮ ਆਦਿ ਕਿਸੇ ਵਕਤ ਦਵਾਈ ਦੇ ਤੌਰ ਤੇ ਇਸਤੇਮਾਲ ਹੁੰਦੇ ਰਹੇ ਹਨ। ਅਫੀਮ ਦੇ ਕੁਝ ਸੂਖਮ, ਲੋੜੀਂਦੇ ਤੱਤ, ਅਫੀਮ ਵਿੱਚੋਂ ਅਲੱਗ ਕਰਕੇ ਜਾਂ ਉਨ੍ਹਾਂ ਨੂੰ ਸੋਧ ਤਬਦੀਲ ਕਰਕੇ ਅੱਜ ਵੀ ਵਰਤੇ ਜਾਂਦੇ ਹਨ। ਸ਼ਰਾਬ ਇੱਕ ਅਜਿਹਾ ਰਸਾਇਣ ਹੈ ਜਿਸ ਵਿੱਚ ਬਹੁਤ ਸਾਰੇ ਠੋਸ ਰਸਾਇਣ ਘੁਲ ਜਾਂਦੇ ਹਨ ਇਸੇ ਲਈ ਇਹ ਇੱਕ ਵਧੀਆ ਘੋਲ ਦੇ ਰੂਪ ਵਿੱਚ ਅੱਜ ਵੀ ਇਸਤੇਮਾਲ ਹੁੰਦਾ ਹੈ। ਤੰਬਾਕੂ ਦੀ ਵਰਤੋਂ ਕਿਸੇ ਵੇਲੇ ਦਵਾਈ ਦੇ ਤੌਰ ਤੇ ਹੁੰਦੀ ਰਹੀ ਹੈ। ਕੈਮਿਸਟਾਂ ਤੋਂ ਨਸ਼ੇ ਵਜੋਂ ਵਿਕਦੇ ਕੈਪਸੂਲ, ਗੋਲੀਆਂ ਜਾਂ ਪੀਣ ਵਾਲੀਆਂ ਦਵਾਈਆਂ ਕਿਸੇ ਵੀ ਤਰ੍ਹਾਂ ਨਸ਼ੇ ਵਜੋਂ ਨਹੀਂ ਖੋਜੀਆਂ ਗਈਆਂ ਹਨ। ਹੁਣ ਜਦ ਇਨ੍ਹਾਂ ਸਾਰੇ ਰਸਾਇਣਾਂ (ਦਵਾਈਆਂ) ਨੂੰ ਦਵਾਈਆਂ ਦੀ ਸੂਚੀ ਵਿੱਚੋਂ ਖਾਰਜ ਕਰਨ ਦਾ ਮੁੱਖ ਕਾਰਣ ਤਲਾਸ਼ਿਆ ਗਿਆ ਹੈ ਤਾਂ ਇਹ ਤੱਥ ਸਾਹਮਣੇ ਆਇਆ ਏ ਕਿ ਇਨ੍ਹਾਂ ਦੇ ਵਰਤਣ ਨਾਲ ਵਿਅਕਤੀ ਦਵਾਈਆਂ ਦਾ ਆਦੀ ਹੋ ਜਾਂਦਾ ਹੈ। ਬੀਮਾਰੀ ਦੌਰਾਨ ਮਨੁੱਖ ਦੀ ਹਾਲਤ ਠੀਕ ਵੀ ਹੋ ਜਾਂਦੀ ਸੀ ਤਾਂ ਵੀ ਉਹ ਉਨ੍ਹਾਂ ਦੀ ਮੰਗ ਕਰਦਾ ਸੀ। ਇਸ ਤੱਥ ਨੂੰ ਬਹੁਤ ਪਹਿਲਾਂ ਪਛਾਣੇ ਜਾਣ ਤੇ ਵੀ ਇਨ੍ਹਾਂ ਰਸਾਇਣਾਂ (ਦਵਾਈਆਂ) ਨੂੰ ਸਮੇਂ ਦੀਆਂ ਸਰਕਾਰਾਂ ਨੇ ਆਪਣੇ ਇਲਾਕੇ, ਦੇਸ਼ ਵਿੱਚੋਂ ਕੱਢਣ ਜਾਂ ਬੰਦ ਕਰਨ ਦੀ ਬਜਾਏ ਸਗੋਂ ਇਸ ਨਾਲ ਆਦੀ ਹੋਣ ਦੀ ਪ੍ਰਵਿਰਤੀ ਨੂੰ ਸ਼ੋਸ਼ਣ ਦੇ ਹਥਿਆਰ ਵਜੋਂ ਇਸਤੇਮਾਲ ਕੀਤਾ ਤੇ ਇਸ ਨੂੰ ਜਾਰੀ ਰਖਦਿਆਂ ਟੈਕਸ ਇਕੱਠਾ ਕਰਨ ਦਾ ਜ਼ਰੀਆ ਬਣਾ ਲਿਆ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਨ੍ਹਾਂ ਦਵਾਈਆਂ ਤੋਂ ਬਿਨਾਂ ਵਿਅਕਤੀ ਰਹਿ ਨਹੀਂ ਸਕਦਾ ਤੇ ਹਰ ਹਾਲ ਖਰੀਦਣ ਲਈ ਬਜਿਦ ਹੋਵੇਗਾ ਇਸ ਤਰ੍ਹਾਂ ਸਰਕਾਰ ਦਾ ਖਜ਼ਾਨਾ ਭਰਿਆ ਰਹੇਗਾ। ਨਾਲ ਹੀ ਇਹ ਵੀ ਦੇਖਿਆ ਗਿਆ ਕਿ ਜੇਕਰ ਕਿਸੇ ਨੇ ਬੰਦ ਕਰਨ ਦੀ ਕੋਸ਼ਿਸ਼ ਕੀਤੀ ਤਾਂ ਟੈਕਸ ਰਾਹੀਂ ਮਹਿੰਗੀ ਚੀਜ਼ ਨਾ ਖਰੀਦ ਸਕਣ ਵੇਲੇ ਅਫੀਮ ਅਤੇ ਤੰਬਾਕੂ ਦੀ ਖੇਤੀ ਲੋਕਾਂ ਨੇ ਆਪਣੀ ਲੋੜ ਲਈ ਕਰ ਲਈ ਤੇ ਸ਼ਰਾਬ ਬਣਾਉਣ ਦੇ ਢੰਗ ਤਰੀਕੇ ਵੀ ਘਰੇਲੂ ਪੱਧਰ ਤੇ ਲੱਭ ਲਏ। ਦੂਸਰੇ ਪਾਸੇ ਜਦੋਂ ਵੀ ਦਵਾਈਆਂ ਦੀ ਕਾਢ ਤੇ ਇਸਤੇਮਾਲ ਵੇਲੇ ਅਲੱਗ-ਅਲੱਗ ਬਿਮਾਰੀਆਂ ਨਾਲ ਨਜਿੱਠਦੇ ਹੋਏ ਦਵਾਈਆਂ ਦੇ ਤਜਰਬੇ ਹੋਏ ਤਾਂ ਇਹ ਗੱਲ ਵੀ ਸਾਹਮਣੇ ਆਈ ਕਿ ਦਵਾਈ ਦੇ ਚੰਗੇ ਅਸਰ ਦੇ ਨਾਲ-ਨਾਲ ਕੁਝ ਕੁ ਭੈੜੇ ਤੇ ਬੇਲੋੜੇ ਅਸਰ ਵੀ ਹੁੰਦੇ ਹਨ। ਦਵਾਈ ਆਖਰ ਸਰੀਰ ਦੇ ਜਿਸ ਅੰਗ ਤੇ ਵੀ ਅਸਰ ਕਰਦੀ ਹੈ, ਉਹ ਪੇਟ ਤੋਂ ਹੁੰਦੀ, ਖੂਨ ਰਾਹੀਂ ਹੀ ਉਸ ਲੋੜੀਂਦੀ ਥਾਂ ਤੇ ਪਹੁੰਚਦੀ ਹੈ। ਬਾਹਾਂ ਦੀ ਖਾਰਸ਼ ਠੀਕ ਕਰਨੀ ਹੋਵੇ ਜਾਂ ਪੈਰਾਂ ਦੇ ਜ਼ਖ਼ਮ ਪਰ ਉਹ ਪੇਟ ਤੇ ਵੀ ਅਣਚਾਹਿਆ ਅਸਰ ਛੱਡ ਸਕਦੀ ਹੈ ਤੇ ਖੂਨ ਰਾਹੀਂ ਕਿਸੇ ਹੋਰ ਅੰਗ ਤੇ ਪਹੁੰਚ ਕੇ ਵੀ ਕਈ ਵਾਰ ਮਰੀਜ਼ ਤੇ ਬਿਮਾਰੀ ਦੀ ਗੰਭੀਰਤਾ ਨੂੰ ਸਾਹਮਣੇ ਰਖਦੇ ਹੋਏ ਇਹ ਭੈੜੇ ਅਣਚਾਹੇ

ਅਸਰ ਕਬੂਲਣੇ ਪੈਂਦੇ ਹਨ। ਇਹ ਅਸਰ ਸਧਾਰਣ ਵੀ ਹੋ ਸਕਦੇ ਹਨ ਜਿਵੇਂ ਜੀਅ ਕੱਚਾ ਹੋਣਾ ਤੇ ਮੂੰਹ ਸੁੱਕਣਾ ਆਦਿ ਤੇ ਕਈ ਵਾਰ ਕੁਝ ਜ਼ਿਆਦਾ ਤਕਲੀਫ ਦੇਹ ਸਾਬਤ ਹੁੰਦੇ ਹਨ। ਜਿਵੇਂ ਚੱਕਰ ਆਉਣਾ, ਪੇਟ ਵਿੱਚ ਜਲਣ ਜਾਂ ਖਰਾਬ ਹੋਣਾ ਆਦਿ। ਇਸੇ ਤਰ੍ਹਾਂ ਦਵਾਈਆਂ ਦਾ ਆਦੀ ਹੋਣਾ ਵੀ ਕਈ ਦਵਾਈਆਂ ਦਾ ਭੈੜਾ ਬੇਲੋੜਾ ਅਸਰ ਹੀ ਹੈ। ਇਹ ਅਸਰ ਵੀ ਵਿਅਕਤੀ ਦੇ ਸਰੀਰ ਦੀ ਸਮਰਥਾ ਤੇ ਨਿਰਭਰ ਕਰਦੇ ਹਨ। ਇਸੇ ਲਈ ਇਹ ਕਿਤੇ ਵੱਧ ਤੇ ਕਿਤੇ ਘੱਟ ਹੁੰਦੇ ਹਨ। ਜੇਕਰ ਗੌਰ ਨਾਲ ਸਮਝੀਏ ਤਾਂ ਕਹਿ ਸਕਦੇ ਹਾਂ ਕਿ ਦਵਾਈ ਦਾ ਮੁੱਖ ਰਿਸ਼ਤਾ ਦਰਦ ਨੂੰ ਦੂਰ ਕਰਨਾ ਹੈ। ਉਹ ਸਿੱਧੇ ਰੂਪ ਵਿੱਚ ਦਰਦ ਦੂਰ ਕਰਨ ਵਾਲੀ ਦਵਾਈ ਹੋਵੇ ਦੇ ਚਾਹੇ ਉਹ ਖਾਂਸੀ ਠੀਕ ਕਰਕੇ, ਕਿਸੇ ਜਖ਼ਮ ਨੂੰ ਸੁਕਾ ਕੇ ਵਿਅਕਤੀ ਨੂੰ ਰਾਹਤ ਦੇਵੇ। ਦਵਾਈ ਦਾ ਇਹ ਅਸਰ ਆਪਣੇ ਆਪ ਵਿੱਚ ਇੱਕ ਸੁਖਾਵਾਂ ਅਹਿਸਾਸ ਹੈ। ਜੇਕਰ ਇਸ ਤੱਥ ਨੂੰ ਜ਼ਿੰਦਗੀ ਦੇ ਇਸ ਪਹਿਲੂ ਨਾਲ ਜੋੜ ਕੇ ਦੇਖੀਏ ਤਾਂ ਹਰ ਇੱਕ ਵਿਅਕਤੀ ਜ਼ਿੰਦਗੀ ਵਿੱਚ ਸੁਖ ਚਾਹੁੰਦਾ ਹੈ ਪਰ ਬਹੁਤੇ ਲੋਕਾਂ ਦੀ ਜ਼ਿੰਦਗੀ ਵਿੱਚੋਂ ਇਹ ਅਹਿਸਾਸ ਗਾਇਬ ਹੈ। ਨਸ਼ਿਆਂ ਜਾਂ ਉਨ੍ਹਾਂ ਵਰਗੀਆਂ ਦਵਾਈਆਂ ਨੂੰ ਲੈ ਕੇ ਨਾ ਛੱਡ ਸਕਣ ਪਿੱਛੇ ਜਾਂ ਵਾਰ-ਵਾਰ ਉਨ੍ਹਾਂ ਨੂੰ ਇਸਤੇਮਾਲ ਕਰਨ ਪਿੱਛੇ ਇਸ ਸਚਾਈ ਨੂੰ ਸਮਝਣ ਤੇ ਘੋਖਣ ਦੀ ਲੋੜ ਹੈ।

ਇੱਕ ਵਾਰੀ ਬਿਮਾਰੀ ਦੀ ਹਾਲਤ ਵਿੱਚ ਕਿਸੇ ਦਵਾਈ ਦੀ ਵਰਤੋਂ ਨਾਲ ਜੇਕਰ ਮਰੀਜ ਨੂੰ ਕਿਸੇ ਚਮਤਕਾਰਤ ਸਥਿਤੀ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ ਕਿ ਉਹ ਇੱਕ ਸੁਖਾਵੀਂ ਮਨ ਇੱਛਤ ਮਾਨਣਯੋਗ ਸਥਿਤੀ ਵਿੱਚ ਚਲਾ ਜਾਂਦਾ ਹੈ ਤਾਂ ਨਿਸਚਿਤ ਹੀ ਉਸ ਦੀ ਇੱਛਾ ਵਾਰ-ਵਾਰ ਉਸ ਨੂੰ ਪ੍ਰੇਰਦੀ, ਕੁਰੇਦਦੀ ਤੇ ਹੱਲਾਸ਼ੇਰੀ ਦਿੰਦੀ ਹੈ ਕਿ 'ਚੱਲ ਉੱਠ ਜਾ ਕਰ ਉੱਦਮ' ਉਸ ਨੂੰ ਚਾਹੇ ਪਤਾ ਵੀ ਹੋਵੇ ਕਿ ਇਹ ਦਵਾ ਨਸ਼ਾ ਹੈ ਤੇ ਇਹ ਵੀ ਪਤਾ ਹੋਵੇ ਕਿ ਇਸ ਦੇ ਸਿੱਟੇ ਭੈੜੇ ਹਨ ਪਰ ਇਹ ਵੀ ਤਾਂ ਸੱਚ ਹੈ ਕਿ ਜੇਕਰ ਅੱਜ ਹੀ ਵਧੀਆ ਨਹੀਂ, ਜੇਕਰ ਕੱਲ੍ਹ ਦੀ ਸਵੇਰ ਹੀ ਦੇਖੀ ਨਹੀਂ ਜਾਣੀ ਤਾਂ ਪੰਜਾਹ ਸਾਲਾਂ ਦਾ ਵਾਸਤਾ ਪਾਉਣਾ ਕਿੰਨਾ ਕੁ ਸਹਾਈ ਹੋ ਸਕਦਾ ਹੈ?

ਦਵਾਈ ਚਾਹੇ ਮਾਮੂਲੀ ਕ੍ਰੋਸਿਨ ਹੈ, ਐਸਪ੍ਰਿਨ ਜਾਂ ਕੋਈ ਸਧਾਰਣ ਦਰਦ ਨਿਵਾਰਕ, ਉਹ ਦਰਦ ਤਾਂ ਦੂਰ ਕਰਦੀ ਹੀ ਕਰਦੀ ਹੈ। ਲੱਕ ਭੰਨਵੀਂ ਮਿਹਨਤ ਨਾਲ ਸ਼ਾਮੀ ਥੱਕਿਆ ਟੁੱਟਿਆ ਹੋਇਆ ਘਰ ਨੂੰ ਮੁੜਦਾ ਵਿਅਕਤੀ ਚਾਹੇਗਾ ਕਿ ਕੋਈ ਉਪਰਾਲਾ ਹੋ ਜਾਵੇ ਤਾਂ ਬਿਹਤਰ ਹੀ ਹੈ, ਇੱਕ ਸਮਾਜ ਵਿਗਿਆਨ ਦਾ ਕਥਨ ਹੈ ਕਿ ***Áłî ñÕ ôðÁì Ü» éÇôÁ» çł òðå' ÕðÕ| ×ðłì éÔł' Ô|ç| ÇÜÃ åð» ÇÕ Áłî èłðéł p, ÀÔ éô| å» Õðç| Ôé ÇÕ ª ÇÕ ÀÔ ×ðłì Ô|ç| Ôé å| Ç÷|ç×ł çłÁ» ìÔ'å ÃłðłÁ» ÇéÁłîå» å' ò»Þ| Ô|ç| Ôéĺ*** ਨਸ਼ਿਆਂ ਦੀ ਵਰਤੋਂ ਨਾਲ ਜੁੜੀਆਂ ਇਸ ਤਰ੍ਹਾਂ ਦੀਆਂ ਕੁਝ ਕੁ ਮੁੱਖ ਕੇਂਦਰੀ ਗੱਲਾਂ ਕਰਨ ਦਾ ਮਤਲਬ ਸੀ ਕਿ ਅਸੀਂ ਸਥਿਤੀ ਦੀ ਸੱਚਾਈ ਤੋਂ ਬਾ ਵਾਸਤਾ ਹੋਈਏ ਤੇ ਇਸ ਸਮੱਸਿਆ ਦੇ ਮੂਲ ਤੱਕ ਪਹੁੰਚਣ ਦਾ ਯਤਨ ਕਰੀਏ ਤਾਂ ਜੋ ਸਹੀ ਹੱਲ ਤਲਾਸ਼ੇ ਜਾ ਸਕਣ। ਦਵਾਈਆਂ ਦੀਆਂ ਦੁਕਾਨਾਂ ਤੋਂ, ਦਵਾਈਆਂ ਨੂੰ ਨਸ਼ਿਆਂ ਦੇ ਰੂਪ 'ਚ ਇਸਤੇਮਾਲ ਕਰਨਾ ਇਸ ਗੁੰਝਲਦਾਰ ਸਮੱਸਿਆ ਦਾ ਇੱਕ ਪਹਿਲੂ ਜਰੂਰ ਹੈ।

ਕੈਮਿਸਟਾਂ ਦੀਆਂ ਦੁਕਾਨਾਂ ਤੋਂ ਮਿਲਦੀਆਂ ਦਵਾਈਆਂ ਬਾਰੇ ਜਦੋਂ ਅਮਰੀਕਾ, ਕੈਨੇਡਾ, ਇੰਗਲੈਂਡ ਵਰਗੇ ਦੇਸ਼ਾਂ 'ਚ ਰਹਿੰਦੇ ਰਿਸ਼ਤੇਦਾਰਾਂ ਨਾਲ ਗੱਲ ਹੁੰਦੀ ਹੈ ਤਾਂ ਉਹ ਦਸਦੇ ਹਨ ਕਿ ਉੱਥੇ ਮਾਮੂਲੀ ਤੋਂ ਮਾਮੂਲੀ ਦਵਾਈ ਵੀ ਬਿਨਾਂ ਡਾਕਟਰ ਦੀ ਪਰਚੀ ਤੋਂ ਨਹੀਂ ਮਿਲਦੀ ਪਰ ਸਾਡੇ ਦੇਸ਼ ਵਿੱਚ ਚਾਹੇ ਸਮੈਕ ਲੈ ਲਓ। ਫਿਰ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਉੱਥੇ ਕਾਨੂੰਨ ਸਖਤ ਹਨ। ਜਦ ਆਪਾਂ ਕਾਨੂੰਨ ਦੀ ਗੱਲ ਕਰਦੇ ਹਾਂ ਤਾਂ ਸਾਡੇ ਦੇਸ਼ ਵਿੱਚ ਵੀ ਕਾਨੂੰਨ ਨਾ ਹੋਣ ਦੀ ਗੱਲ ਨਹੀਂ ਹੁੰਦੀ ਸਗੋਂ ਇਹ ਕਿਹਾ ਜਾਂਦਾ ਹੈ ਕਿ ਕਾਨੂੰਨ ਤਾਂ ਇੱਥੇ ਵੀ ਹਨ ਪਰ ਪ੍ਰਵਾਹ ਕੋਈ ਨਹੀਂ ਕਰਦਾ। ਸੁਆਲ ਇਹ ਹੈ ਕਿ ਕਾਨੂੰਨ ਹੋਣ ਦੇ ਬਾਵਜੂਦ ਵੀ ਸਖਤੀ ਨਾਲ ਲਾਗੂ ਕਿਉਂ ਨਹੀਂ ਕੀਤੇ ਜਾਂਦੇ। ਇੱਥੇ ਇਹ ਗੱਲ ਭਾਵੇਂ ਵਿਸ਼ੇ ਤੋਂ ਲਾਂਭੇ ਜਾਣ ਦੀ ਗੱਲ ਜਾਪੇ ਕਿ ਸਾਰੇ ਕੈਮਿਸਟ ਡਰੱਗ ਇੰਸਪੈਕਟਰਾਂ ਨੂੰ ਮਹੀਨਾ ਭਰਦੇ ਹਨ (ਭਾਵ ਰਿਸ਼ਵਤ ਦਿੰਦੇ ਹਨ)। ਕੀ ਤੁਹਾਨੂੰ ਨਹੀਂ ਲਗਦਾ ਕਿ ਇਹ ਵੀ ਸਮੱਸਿਆ ਨਾਲ ਜੁੜਿਆ ਅਹਿਮ ਪੱਖ ਹੀ ਹੈ?

ਕਦੇ-ਕਦੇ ਨਸ਼ਾ ਵਿਰੋਧੀ ਮੁਹਿੰਮਾਂ ਜ਼ੋਰ ਫੜ੍ਹਦੀਆਂ ਹਨ। ਕਿਸੇ ਕਾਰਵਾਈ ਦੀ ਮੰਗ ਹੁੰਦੀ ਹੈ। ਨਸ਼ੀਲੀਆਂ ਦਵਾਈਆਂ ਫੜੀਆਂ ਜਾਂਦੀਆਂ ਹਨ ਤੇ ਉਨ੍ਹਾਂ ਨੂੰ ਅੱਗ ਦੇ ਹਵਾਲੇ ਕਰ ਦਿੱਤਾ ਜਾਂਦਾ ਹੈ। ਚਰਚਾ ਛਿੜਦੀ ਹੈ ਤੇ ਅਖਬਾਰਾਂ ਦੀ ਸੁਰਖੀਆਂ 'ਚ ਆਉਂਦੀ ਹੈ ਪਰ ਹਾਲਤ ਨਹੀਂ ਸੁਧਰਦੀ। ਇਸੇ ਤਰ੍ਹਾਂ ਦੀ ਇੱਕ ਮੁਹਿੰਮ 'ਚ ਜਿਲ੍ਹਾ ਪ੍ਰਸ਼ਾਸ਼ਨ, ਪੁਲਿਸ ਤੇ ਸਿਹਤ ਵਿਭਾਗ ਨੇ ਮਿਲ ਕੇ ਇੱਕ ਨਸ਼ਾ ਵਿਰੋਧੀ ਜਹਾਦ ਵਿੱਢਣ ਦੀ ਸੋਚੀ। ਸਾਰੇ ਮਸਲੇ ਤੇ ਵਿਚਾਰ ਕਰਨ ਉਪਰੰਤ ਇਹ ਪਹਿਲੂ ਉੱਭਰਿਆ ਕਿ ਨਸ਼ਿਆਂ ਦੀ ਖਰੀਦੋ ਫਰੋਖਤ ਬਾਰੇ ਸ਼ਿਕੰਜਾ ਕਸਿਆ ਜਾਵੇ। ਸਿਹਤ ਵਿਭਾਗ ਕੈਮਿਸਟਾਂ ਦੀਆਂ ਦੁਕਾਨਾਂ ਤੇ ਛਾਪੇ ਮਾਰੇ ਤੇ ਪੁਲਿਸ ਹਰਕਤ 'ਚ ਆਵੇ। ਫਿਰ ਪ੍ਰਸ਼ਾਸ਼ਨ ਅੱਗੇ ਇਹ ਸੁਆਲ ਉੱਠਿਆ ਕਿ ਇਸ ਕਾਰਵਾਈ ਨਾਲ ਲੋਕਾਂ ਨੂੰ ਨਸ਼ੇ ਨਹੀਂ ਮਿਲਣਗੇ ਤਾਂ ਨਸ਼ੇੜੀਆਂ ਦੀ ਹਾਲਤ ਵਿਗੜੇਗੀ। ਉਨ੍ਹਾਂ ਨੂੰ ਹਸਪਤਾਲ 'ਚ ਦਾਖਲ ਕਰਵਾਉਣਾ ਪਵੇਗਾ। ਇਸ ਦੇ ਲਈ ਵੀ ਤਿਆਰੀ ਰੱਖੀ ਜਾਵੇ। ਜਿਲ੍ਹਾ ਸਿਹਤ ਅਧਿਕਾਰੀ

ਨੂੰ ਇਸ ਸਥਿਤੀ ਲਈ ਆਗਾਹ ਕੀਤਾ ਗਿਆ। ਮੁਹਿੰਮ ਸ਼ੁਰੂ ਹੋਈ, ਰੈਲੀ, ਪ੍ਰਚਾਰ, ਸਖਤੀ, ਛਾਪੇ ਆਦਿ ਸਭ ਕੁਝ ਹੋਇਆ ਪਰ ਨਸ਼ੇੜੀ ਹਸਪਤਾਲ ਨਹੀਂ ਪਹੁੰਚੇ ਤੇ ਉਨ੍ਹਾਂ ਨੂੰ ਨਸ਼ਾ ਨਾ ਮਿਲਣ ਕਰਕੇ ਹਾਲਤ ਮਾੜੀ ਹੋ ਗਈ ਹੈ। ਆਮ ਸੁਣਿਆ ਗਿਆ ਕਿ ਅਜਿਹੇ ਕਦਮਾਂ ਨਾਲ ਕੀ ਹੋਣਾ ਹੈ ਸਗੋਂ ਨਸ਼ੇ ਮਹਿੰਗੇ ਹੋ ਗਏ ਹਨ। ਸਭ ਮਿਲ ਰਿਹਾ ਹੈ...ਅੰਮ੍ਰਿਤਸਰੋਂ ਨਹੀਂ ਮਿਲਦੇ ਨੇ ਤਾਂ ਕੀ ਤਰਨਤਾਰਨ ਤੋਂ ਮਿਲੀ ਜਾਂਦੇ ਨੇ। ਇਹ ਸਥਿਤੀ ਪ੍ਰਸ਼ਨ ਚਿੰਨ੍ਹ ਲਗਾਉਂਦੀ ਹੈ ਕਿ ਨਸ਼ੇ ਦੀਆਂ ਦਵਾਈਆਂ ਦੀ ਵਿੱਕਰੀ ਰੋਕਣ ਦੇ ਇਹ ਉੱਦਮ ਕਿਸ ਸ਼੍ਰੇਣੀ ਦੇ ਹਨ। ਨਸ਼ੇ ਦੀਆਂ ਦਵਾਈਆਂ ਕੈਮਿਸਟਾਂ ਤੋਂ ਮਿਲਣ ਦੀ ਗੱਲ ਹੁੰਦੀ ਹੈ ਤੇ ਗੱਲ ਮੁਕਦੀ ਕਿਸੇ ਹੋਰ ਪੱਖ ਤੇ ਹੈ। ਇਸ ਦਾ ਇੱਕ ਹੋਰ ਪਹਿਲੂ ਹੈ। ਤੁਸੀਂ ਵੇਖਿਆ ਹੋਵੇਗਾ ਕਿ ਸਾਡੇ ਟੈਲੀਵੀਜ਼ਨ ਤੇ ਅਖਬਾਰਾਂ 'ਚ ਅਜਿਹੀਆਂ ਦਵਾਈਆਂ ਦੀ ਸ਼ਰੇਆਮ ਮਸ਼ਹੂਰੀ ਆਉਂਦੀ ਹੈ ਜਿਸ ਦੇ ਲਈ ਕੋਈ ਵੀ ਜਾ ਕੇ ਦਵਾਈਆਂ ਦੀ ਦੁਕਾਨ ਤੋਂ ਉਹ ਗੋਲੀਆਂ, ਕੈਪਸੂਲ ਜਾਂ ਪੀਣ ਵਾਲੀ ਸ਼ੀਸ਼ੀ ਜਾਂ ਦਵਾਈ ਹਾਸਲ ਕਰ ਸਕਦਾ ਹੈ। ਕਈ ਦਵਾਈਆਂ ਕੁਝ ਲੋਕ ਬੱਸਾਂ ਵਿੱਚ ਵੇਚਦੇ ਫਿਰਦੇ ਹਨ। ਇਹ ਦਵਾਈਆਂ ਸਿਰ ਦਰਦ, ਖਾਂਸੀ ਜ਼ੁਕਾਮ, ਗੋਡੇ ਦਰਦ ਦੀਆਂ ਹੋ ਸਕਦੀਆਂ ਹਨ। ਦੂਸਰੇ ਪਾਸੇ ਜਦੋਂ ਨਸ਼ਿਆਂ ਦੀ ਵਰਤੋਂ ਤੇ ਦਵਾਈਆਂ ਦੀ ਗੱਲ ਹੁੰਦੀ ਹੈ ਤਾਂ ਕਫ਼ ਸਿਰਪ (ਖਾਂਸੀ ਦੀ ਪੀਣ ਵਾਲੀ ਦਵਾਈ) ਨੂੰ ਵਧਾਅ ਚੜ੍ਹਾ ਕੇ ਲਿਆ ਜਾਂਦਾ ਹੈ। ਇਹ ਦਰੁਸਤ ਵੀ ਹੈ। ਜਦੋਂ ਅਸੀਂ ਟੀਵੀ ਜਾਂ ਅਖਬਾਰਾਂ ਰਾਹੀਂ ਟੌਰੈਕਸ, ਕਫ ਗੋ, ਬੈਨਾਡ੍ਰਿਲ ਆਦਿ ਦਵਾਈਆਂ ਦੀ ਮਸ਼ਹੂਰੀ ਕਰਕੇ ਇਨ੍ਹਾਂ ਦੇ ਇਸਤੇਮਾਲ ਦਾ ਖੁੱਲ੍ਹਾ ਸੱਦਾ ਦਿਆਂਗੇ (ਭਾਵ ਇਨ੍ਹਾਂ ਦਵਾਈਆਂ ਲਈ ਕਿਸੇ ਵੀ ਡਾਕਟਰ ਦੀ ਪਰਚੀ ਦੀ ਲੋੜ ਨਹੀਂ) ਤਾਂ ਫਿਰ ਸ਼ਰੇਆਮ ਅਸੀਂ ਬਾਕੀ ਦਵਾਈਆਂ ਲਈ ਵੀ ਕਿਸੇ ਪਰਚੀ ਦੀ ਲੋੜ ਨਾ ਹੋਣ ਉੱਪਰ ਪਰਦਾ ਪਾ ਰਹੇ ਹੁੰਦੇ ਹਾਂ।

ਦਵਾਈਆਂ ਦੀ ਵਰਤੋਂ ਤੇ ਨਸ਼ਿਆਂ ਦੇ ਪਹਿਲੂ ਤੋਂ ਆਪਾਂ ਡਾਕਟਰ ਦੀ ਭੂਮਿਕਾ (ਪਰਚੀ ਲਿਖਣ) ਦੀ ਗੱਲ ਕੀਤੀ ਹੈ। ਹੁਣ ਡਾਕਟਰ ਦੇ ਪੱਖ ਤੋਂ ਇਸ ਦੇ ਅਨੇਕਾਂ ਹੀ ਪੱਖ/ਵਰਗ ਹਨ। ਆਰ.ਐੱਮ.ਪੀ., ਸਿਖਾਂਦਰੂ ਡਾਕਟਰ (ਜਿਸ ਕੋਲ ਕੋਈ ਰਜਿਸਟ੍ਰੇਸ਼ਨ, ਡਿਗਰੀ ਨਹੀਂ), ਆਯੁਰਵੈਦ ਤੇ ਹੋਰ ਪੈਥੀਆਂ ਦੇ ਡਾਕਟਰ ਪਰ ਅੰਗਰੇਜ਼ੀ ਦਵਾਈਆਂ ਇਸਤੇਮਾਲ ਕਰ ਰਹੇ ਹਸਪਤਾਲਾਂ, ਡਿਸਪੈਂਸਰੀਆਂ ਵਿੱਚ ਕੰਮ ਕਰਦੇ ਕਰਮਚਾਰੀ, ਕੰਪਾਉਂਡਰ, ਹੈਲਥ ਵਰਕਰ... ਫਿਰ ਆਉਂਦੇ ਹਨ ਦਵਾਈਆਂ ਨਾਲ ਪ੍ਰੈਕਟਿਸ ਕਰਦੇ ਐੱਮ.ਬੀ.ਬੀ.ਐੱਸ. ਡਾਕਟਰ, ਪਰਚੀ ਲਿਖਣ ਵਾਲੇ ਡਾਕਟਰ, ਮਾਹਿਰ ਡਾਕਟਰ ਤੇ ਹੋਰ ਅਗਾਂਹ...ਸਭ ਦੀ ਧਾਰਨਾ ਵੱਖਰੀ ਹੈ। ਪੇਂਡੂ ਆਰ.ਐੱਮ.ਪੀ. ਡਾਕਟਰਾਂ ਦੀ ਫੌਜ ਭਾਵੇਂ ਗਰੀਬ ਪੇਂਡੂ ਜਨਤਾ ਨੂੰ ਰਾਹਤ ਦਿੰਦੀ ਦਿਸਦੀ ਹੈ ਕਿਉਂ ਜੋ ਸਰਕਾਰੀ ਤੰਤਰ ਕਾਰਗਰ ਨਹੀਂ ਤੇ ਪੜ੍ਹਿਆ ਲਿਖਿਆ ਐੱਮ.ਬੀ.ਬੀ.ਐੱਸ. ਡਾਕਟਰ ਪਿੰਡ ਵਿੱਚ ਪ੍ਰੈਕਟਿਸ ਕਰਨ ਲਈ ਰਾਜ਼ੀ ਨਹੀਂ। ਇਨ੍ਹਾਂ ਪੇਂਡੂ ਆਰ.ਐੱਮ.ਪੀ. ਡਾਕਟਰਾਂ ਦਾ ਇੱਕ ਭੈੜਾ ਪੱਖ ਹੈ ਕਿ ਇਹ ਡਾਕਟਰੀ ਦੇ ਨਾਲ-ਨਾਲ ਕੈਮਿਸਟ ਵੀ ਹਨ ਤੇ ਨਾਲ ਹੀ ਨਸ਼ਿਆਂ ਦੀਆਂ ਦਵਾਈਆਂ ਵੇਚਣ ਦੇ ਅੱਡੇ ਵੀ। ਸਰਕਾਰ ਇਸ ਸਥਿਤੀ ਦਾ ਸੱਚ ਮੁਚ ਹੱਲ ਲੱਭਣ, ਆਪਣੀ ਜ਼ਿੰਮੇਵਾਰੀ ਨੂੰ ਗੰਭੀਰਤਾ ਨਾਲ ਲੈਣ ਦੀ ਬਜਾਏ ਸਗੋਂ ਇਨ੍ਹਾਂ ਨੂੰ ਬਚਾਉਂਦੀ ਹੈ ਕਿ ਇਹ ਘੱਟੋ ਘੱਟ ਗਰੀਬ ਤੇ ਦਲਿਤ ਤਬਕੇ ਨੂੰ ਕੁਝ ਤਾਂ ਰਾਹਤ ਦੇ ਰਹੇ ਹਨ। ਉਨ੍ਹਾਂ ਨੂੰ ਪਤਾ ਹੈ ਕਿ ਇਹ ਡਾਕਟਰੀ ਵਰਗ ਨਹੀਂ ਰਹੇਗਾ ਤਾਂ ਲੋਕ ਸਾਡੇ ਤੇ (ਸਰਕਾਰ) ਸੁਆਲ ਕਰਨਗੇ। ਤੁਸੀਂ ਅੰਦਾਜ਼ਾ ਲਗਾਓ ਕਿ ਅੱਜ ਚਾਰ-ਪੰਜ ਹਜ਼ਾਰ ਦੀ ਆਬਾਦੀ ਵਾਲੇ ਪਿੰਡ ਵਿੱਚ ਇੱਕ ਦੋ ਕੈਮਿਸਟ ਤੇ ਚਾਰ-ਪੰਜ ਆਰ.ਐੱਮ.ਪੀ. ਆਪਣੀ ਵਧੀਆ ਪ੍ਰੈਕਟਿਸ ਕਰਦੇ ਹੋਏ ਨਜ਼ਰ ਆਉਣਗੇ। ਆਖਰ ਕਿਸ ਦੇ ਸਿਰ ਤੇ ?

ਦਵਾਈਆਂ ਦੀ ਖੁੱਲ੍ਹੀ ਆਮ ਵਰਤੋਂ ਪਿੱਛੇ ਇੱਕ ਮਾਨਸਿਕਤਾ ਸਾਡੇ ਸਭਿਆਚਾਰਕ ਢਾਂਚੇ ਵਿੱਚ ਵੀ ਹੈ ਜਿੱਥੇ ਹਰ ਕੋਈ ਡਾਕਟਰੀ ਰਾਏ ਦੇਣ ਲਈ ਤਿਆਰ ਰਹਿੰਦਾ ਹੈ। ਇਹ ਕਿਸੇ ਦੀ ਦੂਸ਼ਿਤ ਭਾਵਨਾ ਨਹੀਂ ਹੁੰਦੀ ਪਰ ਇਸ ਨਾਲ ਸਾਡੀ ਆਪ ਹੀ ਦਵਾਈ ਲੈਣ ਦੀ ਪ੍ਰਵਿਰਤੀ ਨੂੰ ਤਾਕਤ ਮਿਲਦੀ ਹੈ ਤੇ ਜਦੋਂ ਅਸੀਂ ਆਪ ਹੀ ਦਵਾਈ ਲੈਣ ਦੇ ਆਦੀ ਬਣ ਜਾਂਦੇ ਹਾਂ ਤਾਂ ਨਿਸਚਿਤ ਹੈ, ਅਸੀਂ ਕੋਈ ਵੀ, ਕਿਸੇ ਤੋਂ ਸੁਣੀ ਤੇ ਬਿਨਾਂ ਉਸ ਦਾ ਅਸਰ ਜਾਣੇ ਸਮਝੇ, ਇਸਤੇਮਾਲ ਕਰ ਲੈਂਦੇ ਹਾਂ...'ਮੈਂ ਵੀ ਖਾਧੀ ਸੀ ਬਾਈ, ਬਾਹਲੀ ਵਧੀਆ, ਦੋ ਕੁ ਖੁਰਾਕਾ ਨਾਲ ਜਮਾ ਨੌਂ ਬਰ ਨੌਂ ਹੋ ਗਿਆ।' ਨਿਸਚਿਤ ਹੀ ਇੱਕ ਵਿਅਕਤੀ ਤੁਹਾਨੂੰ ਦੁਖੀ ਦੇਖ ਕੇ ਰਾਏ ਦੇ ਰਿਹਾ ਹੈ, ਤੁਸੀਂ ਉਸ ਦੇ ਅਵਿਸ਼ਵਾਸ ਕਿਵੇਂ ਕਰ ਸਕਦੇ ਹੋ। ਮਾੜੀ ਹਾਲਤ ਵਿੱਚ ਪਿਆ ਵਿਅਕਤੀ ਤਾਂ ਠੀਕ ਹੋਣਾ ਚਾਹੁੰਦਾ ਹੈ, ਬੱਸ। ਗੱਲ ਸੀ ਕੈਮਿਸਟਾਂ ਦੀਆਂ ਦੁਕਾਨਾਂ ਤੋਂ ਨਸ਼ੇ ਵਿਕਣ ਦੀ। ਇਸ ਤਰ੍ਹਾਂ ਜਾਪਣ ਲੱਗ ਪਿਆ ਹੈ, ਜਿਵੇਂ ਉਨ੍ਹਾਂ ਨੂੰ ਕਸੂਰਵਾਰ ਠਹਿਰਾਇਆ ਜਾ ਰਿਹਾ ਹੈ। ਨਹੀਂ, ਇਹ ਗੱਲ ਨਹੀਂ ਹੈ...ਜਾਂ ਕਈ ਵਾਰ ਇਹ ਪੱਖ ਉੱਭਰਦਾ ਹੈ ਕਿ ਉਨ੍ਹਾਂ ਨੂੰ ਬਚਾਇਆ ਜਾ ਰਿਹਾ ਹੈ ਕਿ ਹੋਰ ਵੀ ਕਿੰਨੇ ਪੱਖ ਨੇ। ਇਹ ਵੀ ਕਰੀ ਜਾ ਰਹੇ ਨੇ ਤਾਂ ਕੀ ਹਰਜ਼ ਹੈ। ਗੱਲ ਇਹ ਵੀ ਨਹੀਂ ਹੈ। ਇਸ ਮਾਧਿਅਮ ਰਾਹੀਂ ਕਈ ਪੱਖ ਵਿਚਾਰੇ ਹਨ। ਦਵਾਈ ਦੇ ਅਰਥ, ਨਸ਼ਿਆਂ ਤੋਂ ਭਾਵ ਗਰੀਬੀ ਅਤੇ ਨਸ਼ੇ, ਆਰ.ਐੱਮ.ਪੀ. ਡਾਕਟਰਾਂ ਦੀ ਭੂਮਿਕਾ, ਦਵਾਈ ਨੂੰ ਖੁਦ-ਬ-ਖੁਦ ਵਰਤਣ ਦਾ ਰੁਝਾਨ, ਕਾਨੂੰਨ ਦੀ ਢਿੱਲੀ ਵਰਤੋਂ ਤੇ ਸਰਕਾਰ ਦਾ ਮੂਕ ਦਰਸ਼ਕ ਹੋਣਾ ਆਦਿ। ਕੈਮਿਸਟਾਂ ਦੇ ਪਹਿਲੂ ਤੋਂ ਗੱਲ ਕਰਦਿਆਂ ਮੈਨੂੰ ਉਹ ਘਟਨਾ/ਦ੍ਰਿਸ਼ ਯਾਦ ਆ ਰਿਹਾ ਹੈ

ਜਦੋਂ ਮੈਂ ਆਪਣੇ ਨਜ਼ਦੀਕੀ ਕੈਮਿਸਟ ਕੋਲ ਦਵਾਈ ਲੈਣ ਲਈ ਰੁਕਿਆ, ਉਹ ਵੈਸੇ ਵੀ ਮੇਰਾ ਜਾਣੂੰ ਸੀ, ਇੱਕੋ ਕਿੱਤੇ ਕਰਕੇ। ਉਸ ਵੇਲੇ ਉਹ ਦੁਕਾਨ ਤੇ ਨਹੀਂ ਸੀ ਤੇ ਉਸ ਦੀ ਪਤਨੀ ਦਵਾਈਆਂ ਵੇਚ ਰਹੀ ਸੀ। ਮੇਰੇ ਦੇਖਦੇ-ਦੇਖਦੇ ਉਹ ਵੀ ਆ ਗਿਆ। ਉਸ ਦੀ ਪਤਨੀ ਕਹਿਣ ਲੱਗੀ, 'ਤੁਹਾਨੂੰ ਪਤਾ ਹੈ ਨਾ ਕੰਮ ਦਾ ਟੈਮ ਹੈ ਤੇ ਨਾਲੇ ਅੱਜ ਐਤਵਾਰ ਹੈ...ਤੁਸੀਂ ਕਿੱਥੇ ਚਲੇ ਗਏ ਸੀ?' ਏਨਾ ਕਹਿ ਉਹ ਦੁਕਾਨ ਦੇ ਪਿੱਛੇ ਬਣੇ ਘਰ 'ਚ ਚਲੀ ਗਈ ਤੇ ਮੇਰੇ ਸਾਹਮਣੇ ਪੰਜ ਸੱਤ ਮਿੰਟਾਂ ਵਿੱਚ ਹੀ ਸੱਤ-ਅੱਠ ਲੋਕ ਆਏ। ਉਹ ਬਿਨਾਂ ਬੋਲੇ ਪੈਸੇ ਫੜ੍ਹਾਉਂਦੇ ਤੇ ਕੈਮਿਸਟ ਉਨ੍ਹਾਂ ਨੂੰ ਕੈਪਸੂਲ ਦੇ ਦਿੰਦਾ। ਮੈਂ ਸਮਝ ਗਿਆ ਕਿ ਨਸ਼ੇ ਵਾਲੇ ਕੈਪਸੂਲ ਹਨ ਜੋ ਮੁੱਖ ਤੌਰ ਤੇ ਨਸ਼ੇ ਦੇ ਰੂਪ ਵਿੱਚ ਹੀ ਵਿਕਦੇ ਹਨ। ਉਂਜ ਇਹ ਕੈਪਸੂਲ ਪੇਟ ਦੇ ਗੰਭੀਰ ਦਰਦ ਲਈ ਹਨ। ਜਦੋਂ ਦੋ ਕੁ ਮਿੰਟ ਕੋਈ ਹੋਰ ਗਾਹਕ ਨਾ ਆਇਆ ਤਾਂ ਕੈਮਿਸਟ ਸਾਹਿਬ ਮੈਨੂੰ ਖੁਦ ਹੀ ਦੱਸਣ ਲੱਗ ਪਿਆ, 'ਅੱਜ ਐਤਵਾਰ ਹੈ ਨਾ, ਇਸ ਮਾਰਕਿਟ ਦੇ ਪੰਜ ਕੈਮਿਸਟਾਂ ਨੇ ਮਿਲ ਕੇ ਫੈਸਲਾ ਲਿਆ ਹੈ ਕਿ ਹਰ ਕੈਮਿਸਟ ਇੱਕ ਐਤਵਾਰ ਵਾਰੀ ਸਿਰ ਹੀ ਦੁਕਾਨ ਖੋਲ੍ਹੇਗਾ। ਇਸ ਲਈ ਅੱਜ ਏਨੀ ਭੀੜ ਹੋਈ ਹੈ...ਗਰੀਬ ਆਦਮੀਂ ਕਰਨ ਵੀ ਕੀ, ਇਹ ਹੁਣ ਸਸਤਾ ਨਸ਼ਾ ਹੈ, ਪੰਜ ਕੁ ਰੁਪਏ ਵਿੱਚ ਸਰ ਜਾਂਦਾ ਹੈ। ਸ਼ਰਾਬ ਦੇ ਇੱਕ ਪਊਏ ਤੇ ਵੀ ਪੱਚੀ-ਤੀਹ ਰੁਪਏ ਖਰਚ ਹੋ ਜਾਂਦੇ ਹਨ।' ਕੁਝ ਰੁਕ ਕੇ ਫਿਰ ਬੋਲਣ ਲੱਗਾ, 'ਸਾਡੇ ਵਰਗੇ ਕੈਮਿਸਟ ਕਰਨ ਵੀ ਕੀ, ਇਹ ਤਾਂ ਵੱਡੇ ਲੋਕਾਂ, ਫੈਕਟਰੀ ਮਾਲਕਾਂ ਨੂੰ ਫੜ੍ਹਨਾ ਚਾਹੀਦਾ ਹੈ, ਜੇਕਰ ਉੱਥੋਂ ਨਸ਼ੇ ਨਹੀਂ ਆਉਣਗੇ ਤਾਂ ਦੁਕਾਨਾਂ ਰਾਹੀਂ ਲੋਕਾਂ ਨੂੰ ਨਹੀਂ ਮਿਲਣਗੇ ਤੇ ਆਪੇ ਹੀ ਬੰਦ ਹੋ ਜਾਣਗੇ, ਸਹੀ ਪੁੱਛੋ ਤਾਂ ਅਸੀਂ ਇਨ੍ਹਾਂ ਗਰੀਬਾਂ ਦੀ ਮਦਦ ਕਰ ਰਹੇ ਹਾਂ, ਇਹ ਕੈਪਸੂਲ ਨਾ ਮਿਲਣ ਤਾਂ ਇਹ ਸਵੇਰੇ ਦਿਹਾੜੀ ਵੀ ਨਾ ਜਾ ਸਕਣ। ਪਿੱਛੇ ਜੇ ਸਖਤੀ ਹੋਈ ਸੀ, ਆਪਾਂ ਨਹੀਂ ਵੇਚੇ ਪਰ ਮਹਾਤੜਾਂ ਨੇ ਦੂਣੇ-ਤੀਣੇ ਰੇਟਾਂ ਤੇ ਵੇਚੇ। ਦੱਸੋ ਨੁਕਸਾਨ ਕਿਸ ਦਾ ਹੋਇਆ, ਇਨ੍ਹਾਂ ਗਰੀਬਾਂ ਦਾ ਹੋਰ ਕੀ।'

ਪੂਰੀ ਗੱਲ ਨੂੰ ਸਮੇਟੀਏ ਤਾਂ ਦਿਸਦਾ ਹੈ ਕਿ ਨਸ਼ਿਆਂ ਵਰਗੀ ਗੰਭੀਰ ਤੇ ਬਹੁ ਪੱਖੀ ਸਥਿਤੀ ਵਿੱਚ ਕੈਮਿਸਟਾਂ ਦੀਆਂ ਦੁਕਾਨਾਂ ਤੋਂ ਨਸ਼ੇ ਵਿਕਣ ਵਾਲੀ ਗੱਲ ਬਹੁਤ ਜ਼ਿਆਦਾ ਨਹੀਂ ਹੋਈ ਪਰ ਦਵਾਈ ਦਾ ਪਤਾ ਲੱਗਣਾ, ਦਵਾਈ ਦੀ ਦੱਸ ਪੈਣੀ ਜਾਂ ਇਸ਼ਤਿਹਾਰਾਂ ਤੋਂ ਪ੍ਰੇਰਿਤ ਹੋਣਾ ਜੋ ਵੀ ਹੈ ਦਵਾਈ ਮਿਲਦੀ ਕੈਮਿਸਟ ਤੋਂ ਹੀ ਹੈ। ਇਸ ਲਈ ਕੈਮਿਸਟਾਂ ਦੀ ਭੂਮਿਕਾ ਨਿਗੂਣੀ ਨਹੀਂ ਜਾਪਦੀ। ਇਸ ਲਈ ਇਸ ਪਹਿਲੂ ਨੂੰ ਮਨਫੀ ਕਰਕੇ ਨਹੀਂ ਵੇਖਿਆ ਜਾ ਸਕਦਾ। ਇੱਕ ਵਾਰੀ ਫਿਰ ਦੁਹਰਾ ਰਿਹਾ ਹਾਂ ਕਿ ਦਵਾਈ ਤੇ ਨਸ਼ਾ ਆਪਸ ਵਿੱਚ ਜੁੜਦੇ-ਜਚਦੇ ਨਹੀਂ। ਸ਼ਰਾਬ ਦੇ ਠੇਕੇ ਤੋਂ ਸਪਸ਼ਟ ਸੰਕੇਤ ਮਿਲਦਾ ਹੈ। ਜਦੋਂ ਕੈਮਿਸਟ ਦਵਾਈ ਵੇਚ ਰਿਹਾ ਹੈ ਤਾਂ ਵੀ ਉਸ ਨੂੰ ਪਤਾ ਹੈ ਤੇ ਜਿਸ ਨੂੰ ਨਸ਼ੇ ਲਈ ਕੈਪਸੂਲ ਫੜ੍ਹਾ ਰਿਹਾ ਹੁੰਦਾ ਹੈ, ਉਦੋਂ ਵੀ ਪਤਾ ਹੁੰਦਾ ਹੈ। ਇਹ ਕਹਿ ਕੇ ਨਹੀਂ ਨਕਾਰਿਆ ਜਾ ਸਕਦਾ ਕਿ ਅਸੀਂ ਕੀ ਕਰ ਸਕਦੇ ਹਾਂ। ਕੈਮਿਸਟ ਦਵਾਈਆਂ ਦੀ ਪੜ੍ਹਾਈ ਕਰਕੇ, ਦਵਾਈਆਂ ਵੇਚਣ ਦਾ ਲਾਇਸੰਸ ਲੈ ਕੇ ਦੁਕਾਨ ਖੋਲ੍ਹਦਾ ਹੈ, ਉਹ ਕੋਈ ਨਸ਼ੇ ਵੇਚਣ ਵਾਲਾ ਸਮਗਲਰ ਜਾਂ ਕੋਈ ਗੈਰ ਸਮਾਜਿਕ ਅਨਸਰ ਨਹੀਂ ਹੁੰਦਾ। ਇੱਥੇ ਇਹ ਕਹਿ ਕੇ ਵੀ ਸੰਤੋਸ਼ ਨਹੀਂ ਕੀਤਾ ਜਾ ਸਕਦਾ ਕਿ ਮੈਂ ਨਹੀਂ ਵੇਚਾਂਗਾ ਤੇ ਇਸ ਨੇ ਕਿਸੇ ਹੋਰ ਕੋਲੋਂ ਲੈ ਲੈਣਾ ਹੈ। ਇਹ ਸੋਚ ਵੀ ਦਰੁਸਤ ਨਹੀਂ। ਅਸੀਂ ਨਸ਼ਿਆ ਬਾਰੇ ਪੜ੍ਹਦੇ ਹਾਂ, ਫਿਕਰਮੰਦੀ ਜ਼ਾਹਿਰ ਕਰਦੇ ਹਾਂ ਪਰ ਆਪਣੀ ਭੂਮਿਕਾ ਪਛਾਣਨ ਵਿੱਚ ਨਾਕਾਮਯਾਬ ਰਹਿੰਦੇ ਹਾਂ ਤੇ ਉਸ ਪ੍ਰਤੀ ਕਾਰਜਸ਼ੀਲ ਹੋਣ ਵੇਲੇ ਤਾਂ ਬਿਲਕੁਲ ਹੀ ਠੰਡਾ ਵਰਤਾਓ ਦਿਖਾਉਂਦੇ ਹਾਂ। ਸਾਨੂੰ ਕੀ? ਸਗੋਂ ਆਪਣੇ ਕੀਤੇ ਕਾਰਜ ਲਈ (ਨਸ਼ੀਲੀਆਂ ਦਵਾਈਆਂ ਵੇਚਦੇ ਹੋਏ) ਇੱਕ ਤਸੱਲੀਬਖਸ਼ ਕਾਰਣ ਲੱਭ ਕੇ ਮਸਤ ਹੋ ਜਾਂਦੇ ਹਾਂ। ਕੈਮਿਸਟ ਦੀ ਦੁਕਾਨ ਤੋਂ, ਜਿਸ ਤਰ੍ਹਾਂ ਦੀ ਘਟਨਾ ਦਾ ਮੈਂ ਜ਼ਿਕਰ ਕੀਤਾ ਹੈ, ਪਤਨੀ ਨੂੰ ਪਤਾ ਹੈ ਅੱਜ ਨਸ਼ੇ ਦੇ ਕੈਪਸੂਲ ਵਿਕਣੇ ਹਨ, ਐਤਵਾਰ ਦਾ ਦਿਨ ਹੈ ਤੇ ਕੰਮ ਦਾ ਵਕਤ, ਉਸ ਦੀ ਚਿੰਤਾ ਹੈ ਕਿ ਕੋਈ ਗਾਹਕ ਮੁੜ ਨਾ ਜਾਵੇ, ਚਿਹਰੇ ਤੇ ਕੋਈ ਹੋਰ ਭਾਵ ਨਹੀਂ ਇੱਕ ਬਿਲਕੁਲ ਠੰਡਾ ਵਤੀਰਾ ਬਿਨਾਂ ਸਰੋਕਾਰ ਵਾਲਾ।

ਬਹੁ ਪੱਖੀ ਸਮੱਸਿਆ ਲਈ ਹੱਲ ਵੀ ਬਹੁ ਪੱਖੀ ਹੀ ਹੁੰਦੇ ਹਨ। ਇੱਥੇ ਜਦੋਂ ਸਭ ਦੀ ਭੂਮਿਕਾ ਬਾਰੇ ਗੱਲ ਹੁੰਦੀ ਹੈ ਤਾਂ ਵਿਅਕਤੀ, ਪਰਿਵਾਰ, ਸਮਾਜ ਤੇ ਦੇਸ਼ ਦੀ ਭੂਮਿਕਾ ਵੀ ਸ਼ਾਮਲ ਹੁੰਦੀ ਹੈ। ਨਾਲ ਹੀ ਇਹ ਵੀ ਸਮਝਣਾ ਚਾਹੀਦਾ ਹੈ ਕਿ ਵਿਅਕਤੀ ਇਕੱਲਾ ਵੀ ਹੁੰਦਾ ਹੈ ਤੇ ਉਹ ਪਰਿਵਾਰ ਤੇ ਦੇਸ਼ ਦਾ ਹਿੱਸਾ ਵੀ। ਉਸ ਦੀ ਭੂਮਿਕਾ ਦੇਸ਼ ਦੀ ਭੂਮਿਕਾ ਨਾਲ ਜੁੜਦੀ ਹੈ। ਇਸ ਬਹੁ ਪੱਖੀ, ਬਹੁ ਪਰਤੀ ਸਮੱਸਿਆ ਨੂੰ ਇਹ ਕਹਿ ਕੇ ਵੀ ਨਹੀਂ ਨਕਾਰਿਆ ਜਾ ਸਕਦਾ ਕਿ ਸਰਕਾਰ ਕਰੇ, ਮਾਂ-ਪਿਓ ਸੰਭਾਲਣ, ਸਮਾਜ ਅੱਗੇ ਆਵੇ। ਇੱਕ ਕੈਮਿਸਟ ਆਪਣੇ ਵਰਗੇ ਅਨੇਕਾਂ ਕੈਮਿਸਟਾਂ ਨੂੰ ਮਿਲਾ ਕੇ ਸਮਾਜ ਹੀ ਬਣਦਾ ਹੈ। ਕਿਸੇ ਵਰਗ ਦੀ ਜਥੇਬੰਦੀ ਕੀ ਹੈ? ਇਸ ਜਥੇਬੰਦੀ ਰਾਹੀਂ ਇਹ ਫੈਸਲਾ ਨਹੀਂ ਲਿਆ ਜਾ ਸਕਦਾ ਕਿ ਦਵਾਈਆਂ ਦੀਆਂ ਦੁਕਾਨਾਂ ਤੋਂ ਨਸ਼ੇ ਨਾ ਵਿਕਣ। ਹਰ ਵਿਕਅਤੀ, ਪਰਿਵਾਰ ਵੀ ਹੈ ਤੇ ਜ਼ਿੰਮੇਵਾਰ ਮਾਂ-ਬਾਪ ਵੀ। ਸਰਕਾਰ ਵੀ ਉਨ੍ਹਾਂ ਰਾਹੀਂ ਹੀ ਹੋਂਦ ਵਿੱਚ ਆਉਂਦੀ ਹੈ। ਇੱਕ ਬਿੰਦੂ ਤੇ ਗੱਲ ਨੂੰ ਸਮੇਟਦੇ ਹਾਂ ਕਿ ਦਵਾਈ ਨੂੰ ਜ਼ਿੰਦਗੀ ਨਾਲ ਜੋੜਨ ਵਾਲੇ ਇਸ ਅਹਿਮ ਵਰਗ ਨੂੰ ਆਪਣੀ ਇਸ ਜ਼ਿੰਮੇਵਾਰੀ ਨੂੰ ਪਛਾਣਨਾ ਚਾਹੀਦਾ ❑❑ 98158 08506

# ਤਰਕਸ਼ੀਲ ਲਹਿਰ ਦੀ ਸਾਰਥਕਤਾ



ਜਰਨੈਲ ਕ੍ਰਾਂਤੀ

ਕਿਸੇ ਤਰਕਸ਼ੀਲ ਕਾਮੇ ਦੇ ਕੰਮ ਦਾ ਸਹੀ ਮੁਲਾਂਕਣ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਸਾਨੂੰ ਇਸ ਗੱਲ ਦਾ ਡੂੰਘਾ ਅਹਿਸਾਸ ਹੋਵੇ ਕਿ ਮਨੁੱਖੀ ਜੀਵਨ ਲਈ ਤਰਕਸ਼ੀਲਤਾ ਦਾ ਕੀ ਮਹੱਤਵ ਹੈ ਕਿਉਂਕਿ ਤਰਕਸ਼ੀਲ ਕਾਮੇ ਦੇ ਜੀਵਨ ਦੀ ਸਾਰਥਿਕਤਾ ਉਸ ਵਲੋਂ ਤਰਕਸ਼ੀਲ ਲਹਿਰ ਦੇ ਫੈਲਾਅ ਲਈ ਪਾਏ ਯੋਗਦਾਨ ਵਿੱਚੋਂ ਹੀ ਝਲਕਦੀ ਹੁੰਦੀ ਹੈ। ਤਰਕਸ਼ੀਲ ਕਾਮਾ ਤੇ ਤਰਕਸ਼ੀਲਤਾ ਇਕ-ਦੂਜੇ ਨਾਲ ਇਕ-ਮਿਕ ਹੋਏ ਹੁੰਦੇ ਹਨ ਇਸ ਲਈ ਕਾਮੇ ਦੇ ਕੰਮ ਨੂੰ ਜਾਨਣ ਲਈ ਜਰੂਰੀ ਹੈ ਕਿ ਅਸੀਂ ਇਹ ਜਾਣਦੇ ਹੋਈਏ ਕਿ ਤਰਕਸ਼ੀਲਤਾ ਕੀ ਹੈ ਅਤੇ ਇਸ ਦੀ ਮਨੁੱਖੀ ਜੀਵਨ ਲਈ ਕੀ ਸਾਰਥਿਕਤਾ ਹੈ।

ਪਹਿਲੀ ਗੱਲ ਤਰਕਸ਼ੀਲਤਾ ਕੇਵਲ ਭੂਤਾਂ-ਪ੍ਰੇਤਾਂ ਦੀ ਕਲਪਿਤ ਹੋਂਦ ਨੂੰ ਨਕਾਰਨ, ਜਾਦੂ -ਟੂਣੇ ਅਤੇ ਹੋਰ ਵਹਿਮਾਂ-ਭਰਮਾਂ ਦੇ ਡਰ ਲੋਕਾਂ ਦੇ ਮਨਾਂ ਵਿੱਚੋਂ ਕੱਢਣ, ਪਾਖੰਡੀ ਸਾਧਾਂ-ਸੰਤਾਂ ਦੀ ਅਸਲੀਅਤ ਸਪੱਸ਼ਟ ਕਰਨ, ਮਾਨਸਿਕ ਸਮੱਸਿਆਵਾਂ ਹੱਲ ਕਰਨ ਤਕ ਹੀ ਸੀਮਿਤ ਨਹੀਂ ਹੈ। ਇਹ ਤਾਂ ਕੇਵਲ ਤਰਕਸ਼ੀਲਤਾ ਦੇ ਰਸਤੇ ਵਿਚ ਆਉਂਦੇ ਕੁਝ ਮੁਢਲੇ ਕਾਰਜ ਹਨ ਜੋ ਤਰਕਸ਼ੀਲ ਲਹਿਰ ਦੇ ਫੈਲਾਅ ਲਈ ਅਮਲ ਵਿਚ ਲੋੜੀਂਦੇ ਹਨ। ਅਸਲ ਵਿੱਚ ਤਰਕਸ਼ੀਲਤਾ ਇੱਕ ਜੀਵਨ ਦ੍ਰਿਸ਼ਟੀਕੋਣ ਹੈ। ਇਹ ਦ੍ਰਿਸ਼ਟੀਕੋਣ ਜਿੰਦਗੀ ਦੇ ਹਰ ਮਸਲੇ ਵਿਚ ਤਰਕ ਦੀ ਸਰਬਉਚਤਾ ਨੂੰ ਮੰਨਦਾ ਹੈ। ਰੈਸ਼ਨੇਲਿਜ਼ਮ ਅਨੁਸਾਰ ਸੰਸਾਰ ਦਾ ਹਰ ਵਰਤਾਰਾ ਕਾਰਨ-ਕਾਰਜ ਸਬੰਧਾਂ ਵਿੱਚ ਬੱਝਾ ਹੋਇਆ ਹੈ। ਹਰ ਕਾਰਜ ਦਾ ਕਾਰਨ ਹੁੰਦਾ ਹੈ ਅਤੇ ਉਹ ਕਾਰਨ ਅੱਗੇ ਹੋਰ ਕਿਸੇ ਕਾਰਜ ਦਾ ਸਿੱਟਾ ਹੁੰਦਾ ਹੈ। ਤਰਕਸ਼ੀਲ ਸੋਚ ਅਨੁਸਾਰ ਮਨੁੱਖੀ-ਬੁੱਧੀ ਇਨ੍ਹਾਂ ਕਾਰਨ-ਕਾਰਜ ਸਬੰਧਾਂ ਨੂੰ ਲੱਭ ਕੇ ਹੀ ਵਰਤਾਰਿਆਂ ਦੀ ਅਸਲੀਅਤ ਜਾਣ ਸਕਦੀ ਹੈ ਅਤੇ ਇਸ ਤਰਾਂ ਪ੍ਰਾਪਤ ਹੋਇਆ ਗਿਆਨ ਹੀ ਸਚਾਈ ਹੁੰਦਾ ਹੈ। ਇਸ ਤਰ੍ਹਾਂ ਇਹ ਬ੍ਰਹਿਮੰਡ ਵਿੱਚਲੇ ਹਰ ਵਰਤਾਰੇ ਬਾਰੇ ਕੀ, ਕਿਉਂ ਅਤੇ ਕਿਵੇਂ ਜਾਨਣ ਦੀ ਜਗਿਆਸਾ ਪੈਦਾ ਕਰਦਾ ਹੈ। ਇਹ ਵਿਚਾਰਾਂ ਦੇ ਬੰਦ-ਢਾਂਚੇ ਨੂੰ ਰੱਦ ਕਰ ਕੇ ਮਨੁੱਖ ਨੂੰ ਕਾਲਪਨਿਕ ਮਾਨਤਾਵਾਂ ਤੋਂ ਆਜ਼ਾਦ ਹੋ ਕੇ ਸਚਾਈ ਜਾਨਣ ਦੇ ਰਾਹ ਪਾਉਂਦਾ ਹੈ। ਤਰਕਸ਼ੀਲ ਸੋਚ ਨੂੰ ਅਪਨਾਉਣਾ ਸਾਡੇ ਅਗਲੇਰੇ ਵਿਕਾਸ ਦੀ ਸੱਭ ਤੋਂ ਵੱਡੀ ਲੋੜ ਹੈ।

ਇਹ ਗੱਲ ਧਾਰਮਿਕ ਸੋਚ ਦੇ ਬਿਲਕੁਲ ਉਲਟ ਜਾਂਦੀ ਹੈ ਕਿਉਂਕਿ ਹਰ ਧਰਮ ਅਨੁਸਾਰ ਜੋ ਕੁਝ ਸੰਸਾਰ ਵਿਚ ਵਾਪਰਦਾ ਹੈ ਉਹ ਸਰਬਸ਼ਕਤੀਮਾਨ 'ਪ੍ਰਮਾਤਮਾ' ਦੀ ਇੱਛਾ ਨਾਲ ਹੀ ਵਾਪਰਦਾ ਹੈ ਅਤੇ ਉਸ ਸਰਬਸ਼ਕਤੀਮਾਨ ਦੀ ਲੀਲਾ 'ਬੇਅੰਤ' ਹੈ। ਉਸ ਨੂੰ ਜਾਣਿਆ ਨਹੀਂ ਜਾ ਸਕਦਾ ਹੈ। ਸੰਸਾਰ ਵਿੱਚ ਵਾਪਰ ਰਹੇ ਵਰਤਾਰਿਆਂ ਨੂੰ ਕਾਰਨ, ਕਾਰਜਾਂ ਦਾ ਸਿੱਟਾ ਕਰਾਰ ਦੇਣਾ 'ਉਸ ਦੀ ਸ਼ਕਤੀ' ਤੋਂ ਮੁਨਕਰ ਹੋਣਾ ਹੈ। ਧਰਮ ਸੰਸਾਰ ਦੀ ਅਸਲੀਅਤ ਜਾਣਨ ਦੇ ਮਨੁੱਖੀ ਵਿਵੇਕ 'ਤੇ ਅਧਾਰਿਤ ਤਰਕਸ਼ੀਲ ਢੰਗ ਨੂੰ ਤਾਂ ਉੱਕਾ ਹੀ ਰੱਦਾ ਕਰਦਾ ਹੈ।

ਅੱਜ ਦੇ ਵਿਗਿਆਨਿਕ ਦੌਰ ਵਿਚ ਕਿਸੇ ਵੀ ਸਮਾਜ ਦੀ ਤਰੱਕੀ ਲਈ ਵਿਗਿਆਨਿਕ ਸਾਜੋ-ਸਮਾਨ ਦੇ ਨਾਲ-ਨਾਲ ਵਿਗਿਆਨਿਕ ਸੋਚ ਦਾ ਹੋਣਾ ਵੀ ਜਰੂਰੀ ਹੈ। ਤਰਕਸ਼ੀਲਤਾ ਅਤੇ ਵਿਗਿਆਨਿਕ ਸੋਚ ਨੂੰ ਫੈਲਾਉਣ ਦਾ ਜੋ ਕਾਰਜ ਪੰਜਾਬ ਵਿੱਚ ਤਰਕਸ਼ੀਲ ਹੁਣ ਕਰ ਰਹੇ ਹਨ, ਪੱਛਮੀ ਦੇਸ਼ਾਂ ਵਿਚ ਤਾਂ ਇਹ ਕਾਰਜ ਬਹੁਤ ਪਹਿਲਾਂ ਹੀ ਸਿਰੇ ਚਾੜ੍ਹਿਆ ਜਾ ਚੁੱਕਾ ਹੈ। 1600 ਤੋਂ ਲੈ ਕੇ 1800 ਈਸਵੀ ਤੱਕ ਲੱਗਭਗ 200 ਸਾਲ ਦੇ ਸਮੇਂ ਨੂੰ ਯੂਰਪ ਵਿਚ ਨਾਮ ਹੀ ਤਰਕ ਦਾ ਯੁੱਗ (ਏਜ਼ ਆਫ਼ ਰੀਜਨ) ਦਿੱਤਾ ਗਿਆ ਹੈ। ਇਸ ਦੌਰ ਦੇ ਤਰਕਸ਼ੀਲ ਸਿਧਾਂਤਕ ਆਗੂਆਂ ਨੇ ਵਿਗਿਆਨਿਕ ਗਿਆਨ, ਵਿਗਿਆਨਿਕ ਵਿਧੀਆਂ ਅਤੇ ਵਿਗਿਆਨਿਕ ਸੋਚ ਦੇ ਵਿਕਾਸ ਵਿੱਚ ਤਕੜਾ ਅਮਲੀ ਹਿੱਸਾ ਪਾਇਆ ਹੈ। ਉਨ੍ਹਾਂ ਨੇ ਮਨੁੱਖੀ ਗਿਆਨ ਨੂੰ ਵਿਸ਼ਵ ਕੋਸ਼ਾਂ ਵਿਚ ਕਲਮਬੱਧ ਕੀਤਾ, ਵਿਗਿਆਨਿਕ ਸੰਸਥਾਵਾਂ ਬਣਾਈਆਂ ਅਤੇ ਉਸ ਸਮੇਂ ਹੋ ਰਹੀਆਂ ਵਿਗਿਆਨਿਕ ਖੋਜਾਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ ਸਿਰਤੋੜ ਯਤਨ ਕੀਤੇ। 'ਨਾਲੇਜ਼ ਇਜ਼ ਪਾਵਰ' ਫ੍ਰਾਂਸਿਸ ਬੇਕਨ ਦਾ ਇਹ ਕਥਨ ਤਰਕਸ਼ੀਲਾਂ ਦਾ ਕੇਂਦਰੀ ਨਾਅਰਾ ਸੀ।

ਤਰਕਸ਼ੀਲ ਵਿਚਾਰਧਾਰਾ ਵਾਲੇ ਲੋਕਾਂ ਦਾ ਵਿਰੋਧ ਅਗਿਆਨਤਾ, ਅਤੇ ਕਿਸੇ ਦੀ ਵੀ ਕਹੀ ਗੱਲ ਨੂੰ ਬਿਨਾ ਸੋਚੇ ਵਿਚਾਰੇ ਮੰਨ ਲੈਣ ਨਾਲ ਹੈ। ਸੋ ਇਸ ਦੌਰ ਦੇ ਤਰਕਸ਼ੀਲ ਆਗੂਆਂ ਨੇ ਇਕ ਪਾਸੇ ਤਾਂ ਅਗਿਆਨਤਾ ਨੂੰ ਖਤਮ ਕਰਨ ਲਈ ਆਮ ਲੋਕਾਂ ਵਿਚ ਗਿਆਨ-ਵਿਗਿਆਨ ਦੇ ਪਸਾਰ ਲਈ ਮਿਹਨਤ ਕੀਤੀ, ਦੂਜੇ ਪਾਸੇ ਉਨ੍ਹਾਂ ਨੂੰ ਕਿਸੇ ਵੀ ਪ੍ਰਕਾਰ ਦੀ ਸੱਤਾ ਦੇ ਕਿੰਤੂ ਰਹਿਤ ਹੋਣ ਦੀ ਧਾਰਨਾ ਨੂੰ ਵੰਗਾਰਿਆ। ਉਨ੍ਹਾਂ ਨੇ ਧਰਮ ਅਤੇ ਸਰਕਾਰ ਦੋਹਾਂ ਦੀ ਸੱਤਾ ਦੇ ਅਧਿਕਾਰਾਂ ਅਤੇ

ਫੁਰਮਾਨਾਂ ਨੂੰ ਤਰਕ ਦੀ ਕਸੌਟੀ 'ਤੇ ਪਰਖਣ ਦੀ ਧਾਰਨਾ ਪੇਸ਼ ਕੀਤੀ।

ਸਾਡਾ ਸਮਾਜ ਅੱਜ ਵੀ ਵੱਡੀ ਤਰਕਸ਼ੀਲ ਲਹਿਰ ਦੀ ਮੰਗ ਕਰਦਾ ਹੈ ਕਿਉਂਕਿ ਧਾਰਮਿਕ ਅਤੇ ਪਿਛਾਖੜੀ ਸਿਆਸੀ ਆਗੂ ਅੱਜ ਵੀ ਲੋਕਾਂ ਨੂੰ ਅੰਧ-ਵਿਸ਼ਵਾਸਾਂ ਤੇ ਰੂੜੀਵਾਦੀ ਰਵਾਇਤਾਂ ਵੱਲ ਧੱਕ ਰਹੇ ਹਨ। ਇਸੇ ਕਰ ਕੇ ਲੋਕਾਂ ਦਾ ਬਹੁਤ ਵੱਡਾ ਹਿੱਸਾ ਅਜੇ ਵੀ ਅੰਧਵਿਸ਼ਵਾਸੀ ਹੈ। ਅਨਪੜ੍ਹਤਾ, ਅਗਿਆਨਤਾ ਦੇ ਖਾਤਮੇ ਲਈ ਗਿਆਨ-ਵਿਗਿਆਨ ਦਾ ਫੈਲਾਅ ਬਹੁਤ ਘੱਟ ਮਾਤਰਾ ਵਿਚ ਹੋ ਰਿਹਾ ਹੈ। ਤਰ੍ਹਾਂ-ਤਰ੍ਹਾਂ ਤੇ ਸਾਧਾਂ-ਸੰਤਾਂ ਬਾਬਿਆਂ ਦੀ ਲੋਕਾਂ 'ਤੇ ਪੂਰੀ ਜਕੜ ਬਣੀ ਹੋਈ ਹੈ। ਅੰਧ ਵਿਸ਼ਵਾਸੀ ਸੋਚ ਨੂੰ ਖਤਮ ਕੀਤੇ ਬਿਨਾਂ ਆਰਥਿਕ, ਸਮਾਜਿਕ, ਸਭਿਆਚਾਰਕ ਅਤੇ ਸਿਆਸੀ ਹਾਲਤਾਂ ਵਿੱਚ ਚੰਗੇ ਪਾਸੇ ਤਬਦੀਲੀ ਨਹੀਂ ਲਿਆਂਦੀ ਜਾ ਸਕਦੀ। ਇਨ੍ਹਾਂ ਕਾਰਜ ਲਈ ਤਰਕਸ਼ੀਲਤਾ ਦੇ ਪ੍ਰਚਾਰ-ਪ੍ਰਸਾਰ ਦੀ ਅਤਿ ਲੋੜ ਹੈ। ਤਰਕਸ਼ੀਲਤਾ ਦੀ ਹੇਠ ਦਰਸਾਏ ਜਾ ਰਹੇ ਖੇਤਰਾਂ ਵਿੱਚ ਬਹੁਤ ਅਹਿਮੀਅਤ ਬਣਦੀ ਹੈ।

1. <u>ਅੰਧ-ਵਿਸ਼ਵਾਸਾਂ ਦੇ ਵਿਰੁਧ:</u> ਸਾਡਾ ਸਮਾਜ ਤਰ੍ਹਾਂ-ਤਰ੍ਹਾਂ ਦੇ ਅੰਧਵਿਸ਼ਵਾਸਾਂ ਵਿਚ ਬੁਰੀ ਤਰਾਂ ਗ੍ਰਸਿਆ ਹੋਇਆ ਹੈ। ਸਾਡੇ ਲੋਕ ਹਰ ਚੰਗੀ ਜਾਂ ਮਾੜੀ ਘਟਨਾ ਨਾਲ ਕੋਈ ਨਾ ਕੋਈ ਅੰਧ-ਵਿਸ਼ਵਾਸ ਜੋੜ ਲੈਂਦੇ ਹਨ ਜਿਸ ਕਰਕੇ ਉਹ ਮਸਲੇ ਪਿਛੇ ਕੰਮ ਕਰਦੇ ਅਸਲ ਕਾਰਨ ਨੂੰ ਲੱਭਣ ਦਾ ਯਤਨ ਨਹੀਂ ਕਰਦੇ। ਇਸ ਸੋਚ ਅਨੁਸਾਰ ਹਰ ਘਟਨਾ ਦੇ ਵਾਪਰਨ ਪਿੱਛੇ ਕੋਈ ਵਿਗਿਆਨਿਕ ਕਾਰਨ ਛੁਪਿਆ ਹੁੰਦਾ ਹੈ ਜਦੋਂ ਕਿ ਅੰਧ ਵਿਸ਼ਵਾਸੀ ਸੋਚ ਘਟਨਾ ਪਿੱਛਲੇ ਕਾਰਨ ਨੂੰ ਲੱਭਣ ਦੀ ਥਾਂ ਉਸ ਨੂੰ ਕਿਸੇ ਦੈਵੀ-ਸ਼ਕਤੀ ਦੀ ਕਰੋਪੀ ਜਾਂ ਭੂਤਾਂ-ਪ੍ਰੇਤਾਂ ਦੀ ਹੋਂਦ ਨਾਲ ਜੋੜ ਦਿੰਦੀ ਹੈ। ਕੇਵਲ ਤਰਕਸ਼ੀਲ ਸੋਚ ਅਪਣਾ ਕੇ ਹੀ ਲੋਕ ਹਰ ਵਰਤਾਰੇ ਪਿੱਛੇ ਛੁਪੇ ਕਾਰਨ ਨੂੰ ਜਾਨਣ ਵਿੱਚ ਰੁਚਿਤ ਹੋਣਗੇ। ਫੇਰ ਹੀ ਸਮੱਸਆਵਾਂ ਨੂੰ ਹੱਲ ਕਰਨ ਲਈ ਯੋਗ ਢੰਗ ਅਪਣਾਏ ਜਾ ਸਕਦੇ ਹਨ।

2. <u>ਵੇਲਾ ਵਿਹਾ ਚੁੱਕੇ ਰਸਮ-ਰਿਵਾਜਾਂ ਵਿਰੁੱਧ:</u> ਸਾਡੇ ਸਮਾਜ ਵਿਚ ਜਨਮ ਤੋਂ ਮਰਨ ਤੱਕ ਅਣਗਿਣਤ ਹੀ ਅਜਿਹੀਆਂ ਰਸਮਾਂ-ਰੀਤੀਆਂ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਦੀ ਅਜੋਕੇ ਸਮੇਂ ਵਿੱਚ ਕੋਈ ਸਾਰਥਿਕਤਾ ਨਹੀਂ। ਇਨ੍ਹਾਂ ਤੋਂ ਛੁਟਕਾਰਾ ਪਾਉਣ ਵਿਚ ਤਰਕਸ਼ੀਲ ਸੋਚ ਹੀ ਮੁੱਖ ਭੂਮਿਕਾ ਨਿਭਾ ਸਕਦੀ ਹੈ। ਕਿਉਂਕਿ ਇਹ ਤਰਕਸ਼ੀਲਤਾ ਹੀ ਹੈ ਜੋ ਸਾਨੂੰ ਪ੍ਰੇਰਦੀ ਹੈ ਕਿ ਅਸੀਂ ਹਰ ਰਸਮ-ਰਿਵਾਜ ਨੂੰ ਲਾਗੂ ਕਰਨ ਪਿਛੇ ਪਏ ਕਾਰਨਾਂ ਨੂੰ ਫਰੋਲੀਏ ਤੇ ਜਿਸ ਰਸਮ ਜਾਂ ਰਿਵਾਜ ਪਿੱਛੇ ਕੋਈ ਠੋਸ ਕਾਰਨ ਨਹੀਂ ਹੈ ਉਸ ਨੂੰ ਛੱਡ ਦੇਈਏ। ਤਰਕਸ਼ੀਲਤਾ ਕਿਸੇ ਵੀ ਰਸਮ ਰਿਵਾਜ ਨੂੰ ਵੇਖੋ ਵੇਖੀ ਕਰੀ ਜਾਣ ਦੀ ਪ੍ਰਵਿਰਤੀ ਦਾ ਵਿਰੋਧ ਕਰਦੀ ਹੈ ਅਤੇ ਉਸ ਦੀ ਸਾਰਥਿਕਤਾ ਨੂੰ ਪਰਖਣ ਦਾ ਹੌਸਲਾ ਵੀ ਰੱਖਦੀ ਹੈ।

3. <u>ਗਲਤ ਸਮਾਜਕ-ਸਭਿਆਚਾਰਕ ਕਦਰਾਂ-ਕੀਮਤਾਂ ਦੇ ਵਿਰੁੱਧ:</u> ਗਲਤ ਸਮਾਜਿਕ ਤੇ ਸਭਿਆਚਾਰਕ ਕਦਰਾਂ-ਕੀਮਤਾਂ ਵਿਰੁੱਧ ਤਰਕਸ਼ੀਲਤਾ ਮੁੱਖ ਹਥਿਆਰ ਬਣਦੀ ਹੈ। ਸਾਡਾ ਵਾਹ ਅਨੇਕਾਂ ਅਜਿਹੀਆਂ ਕਦਰਾਂ-ਕੀਮਤਾਂ ਨਾਲ ਪੈਂਦਾ ਹੈ ਜੋ ਸਾਡੇ ਲੋਕਾਂ ਦੇ ਵੱਡੇ ਹਿੱਸੇ ਲਈ ਹਾਨੀਕਾਰਕ ਹਨ ਅਤੇ ਸਮੁੱਚੇ ਸਮਾਜ ਦੀ ਪ੍ਰਗਤੀ ਦੇ ਰਾਹ ਵਿੱਚ ਰੋੜਾ ਹਨ। ਸਮਾਜਿਕ ਜੀਵਨ ਵਿਚ ਭਾਰੂ ਧਿਰਾਂ ਆਪਣਾ ਦਾਬਾ ਕਾਇਮ ਰੱਖਣ ਲਈ ਅਜਿਹੀਆਂ ਗਲਤ ਸਮਾਜਿਕ ਸਭਿਆਚਾਰਕ ਕਦਰਾਂ ਕੀਮਤਾਂ ਸਿਰਜਦੀਆਂ ਤੇ ਕਾਇਮ ਰੱਖਦੀਆਂ ਹਨ। ਹੌਲੀ-ਹੌਲੀ ਇਹ ਆਮ ਲੋਕਾਂ ਦੀ ਚੇਤਨਾ ਦੇ ਅੰਗ ਬਣ ਜਾਂਦੀਆਂ ਹਨ। ਇਥੋਂ ਤੱਕ ਕਿ ਉਹ ਲੋਕ ਜੋ ਖੁਦ ਇਨ੍ਹਾਂ ਕਦਰਾਂ-ਕੀਮਤਾਂ ਦਾ ਸ਼ਿਕਾਰ ਹੁੰਦੇ ਹਨ ਉਹ ਵੀ ਇਨ੍ਹਾਂ ਨੂੰ ਠੀਕ ਮੰਨਣ ਲੱਗ ਪੈਂਦੇ ਹਨ ਜਿਵੇਂ ਜਾਤ-ਪਾਤ, ਔਰਤ ਦੀ ਮੌਜੂਦਾ ਦੱਬੂ ਸਥਿਤੀ ਆਦਿ। ਪੜ੍ਹੇ ਲਿਖਿਆਂ ਵਿੱਚੋਂ ਅਧਿਆਪਕਾਂ ਤੇ ਲੇਖਕਾਂ ਦਾ ਵੱਡਾ ਭਾਗ ਇਨ੍ਹਾਂ ਪਿਛਾਂਹ-ਖਿਚੂ ਤੇ ਰੂੜੀਵਾਦੀ ਕਦਰਾਂ-ਕੀਮਤਾਂ ਦੇ ਹੱਕ ਵਿਚ ਖੜ੍ਹਦਾ ਹੈ। ਮਿਸਾਲ ਵਜੋਂ ਪਿਛਲੇ ਦਿਨੀ ਸਾਡਾ ਵਾਹ ਇੱਕ ਅਜਿਹੇ ਬੁੱਧੀਜੀਵੀ ਜੋ ਸਿਖਿਆ ਵਿਭਾਗ ਵਿੱਚੋਂ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾਮੁਕਤ ਹੈ ਅਤੇ ਲੇਖਕ ਵੀ ਅਖਵਾਉਂਦਾ ਹੈ ਨਾਲ ਇੱਕ ਅੰਤਰਜਾਤੀ ਰਿਸ਼ਤੇ ਦੇ ਸਬੰਧ ਵਿਚ ਪਿਆ ਹੈ ਤਾਂ ਉਹ ਜਾਤ-ਪਾਤ, ਵਿਆਹ ਸਬੰਧੀ ਹੋਰ ਰੂੜੀਵਾਦੀ ਰਸਮਾਂ ਦੇ ਹੱਕ ਵਿੱਚ ਵਕਾਲਤ ਕਰਦਾ ਨਜ਼ਰ ਆ ਰਿਹਾ ਹੈ। ਅਜਿਹੀ ਸਥਿਤੀ ਵਿੱਚ ਤਰਕ ਅਧਾਰਿਤ ਸੋਚ ਹੀ ਇਨ੍ਹਾਂ ਕਦਰਾਂ ਕੀਮਤਾਂ ਦੀ ਉਚਿਚਤਾ 'ਤੇ ਕਿੰਤੂ ਕਰਦੀ ਹੈ ਅਤੇ ਸਾਡੇ ਅਚੇਤ ਮਨਾਂ ਵਿਚ ਧਸੀਆਂ ਇਨ੍ਹਾਂ ਕਦਰਾਂ ਕੀਮਤਾਂ ਦੀ ਅਸਲੀਅਤ ਨੂੰ ਸਪੱਸ਼ਟ ਕਰਦੀ ਹੈ।

4 <u>ਧਾਰਮਿਕ ਕੱਟੜਤਾ ਖਿਲਾਫ:</u> ਤਰਕਸ਼ੀਲਤਾ ਦੀ ਵੱਡੀ ਮਹੱਤਤਾ ਧਾਰਮਿਕ ਕੱਟੜਤਾ ਖਿਲਾਫ ਲੜਾਈ ਵਿਚ ਬਣਦੀ ਹੈ। ਹਰ ਧਰਮ ਦੇ ਪੈਰੋਕਾਰ ਸਮਝਦੇ ਹਨ ਕਿ ਉਨ੍ਹਾਂ ਦੇ ਧਰਮ ਵਿਚ ਜੋ ਗੱਲਾਂ ਕਹੀਆਂ ਗਈਆਂ ਹਨ ਉਹ ਅੰਤਿਮ ਸੱਚ ਹਨ। ਬਹੁਤ ਵਾਰ ਇੱਕ ਧਰਮ ਦੇ ਨਿਯਮ ਦੂਜੇ ਨਾਲ ਟਕਰਾਵੇਂ ਹੁੰਦੇ ਹਨ। ਇਹ ਗੱਲਾਂ ਉਨ੍ਹਾਂ ਧਰਮਾਂ ਦੇ ਪੈਰੋਕਾਰਾਂ ਵਿੱਚ ਟਕਰਾਅ ਦਾ ਕਾਰਨ ਬਣਦੀਆਂ ਹਨ ਕਿਉਂਕਿ ਧਾਰਮਿਕ ਸੋਚ ਕੇਵਲ ਵਿਸ਼ਵਾਸ ਉੱਤੇ ਅਧਾਰਿਤ ਹੋਣ ਕਾਰਨ ਵੱਖ-ਵੱਖ ਰਾਵਾਂ ਨੂੰ ਤਰਕ ਦੇ ਅਧਾਰ 'ਤੇ ਹੱਲ ਕਰਨ ਤੋਂ ਨਾਕਾਮ ਹੁੰਦੀ ਹੈ। ਕਿਸੇ ਗੱਲ ਦੇ ਠੀਕ ਗਲਤ ਹੋਣ ਦਾ ਫ਼ੈਸਲਾ ਤੱਥਾਂ ਦੇ ਅਧਾਰ 'ਤੇ ਕਰਨ ਦੀ ਬਜਾਏ ਆਪਣੇ ਵਿਸ਼ਵਾਸ ਨੂੰ ਠੀਕ ਸਮਝਦੇ ਹਨ।

ਇਹ ਤਰਕਸ਼ੀਲਤਾ ਹੀ ਹੈ ਜੋ ਹਰ ਵਿਚਾਰ ਨੂੰ ਤਰਕ ਅਤੇ ਤਜਰਬੇ ਉੱਤੇ ਪਰਖਣ ਦਾ ਹੌਸਲਾ ਕਰਦੀ ਹੈ ਚਾਹੇ ਉਸ ਵਿਚਾਰ ਨੂੰ ਧਾਰਮਿਕ ਲੋਕਾਂ ਵੱਲੋਂ ਕਿੰਨਾ ਵੀ ਪਵਿੱਤਰ ਕਿਉਂ ਨਾ ਕਰਾਰ ਦਿੱਤਾ ਗਿਆ ਹੋਵੇ। ਇਸ ਤਰ੍ਹਾਂ ਤਰਕਸ਼ੀਲਤਾ ਹੀ ਵਿਗਿਆਨਕ ਸੋਚਣ ਢੰਗ ਨੂੰ ਪ੍ਰਚਾਰਦੀ ਹੋਈ ਧਾਰਮਿਕ ਕੱਟੜਤਾ, ਫਿਰਕਾਪ੍ਰਸਤੀ ਅਤੇ ਸੰਕੀਰਣ ਸੋਚ ਤੋਂ ਮੁਕਤੀ ਦਿਵਾਉਂਦੀ ਹੈ।

5 <u>ਵਿਚਾਰਧਾਰਕ ਕੱਟੜਤਾ ਵਿਰੁਧ:</u> ਦੇਖਿਆ ਜਾਂਦਾ ਹੈ ਕਿ ਬਹੁਤ ਸਾਰੇ ਲੋਕ ਜਿੱਥੇ ਧਾਰਮਿਕ ਕੱਟੜਤਾ ਦਾ ਵਿਰੋਧ ਕਰਦੇ ਹਨ ਉੱਥੇ ਇਕ ਜਾਂ ਦੂਜੀ ਵਿਚਾਰਧਾਰਾ ਵਿੱਚ ਉਸੇ ਪ੍ਰਕਾਰ ਦਾ ਵਿਸ਼ਵਾਸ ਜਤਾਉਂਦੇ ਹਨ। ਇਸ ਤਰ੍ਹਾਂ ਧਾਰਮਿਕ ਲੋਕ ਆਪਣੇ ਧਰਮ ਵਿੱਚ ਉਸ ਵਿਚਾਰਧਾਰਾ ਨੂੰ ਤਰਕਮਈ ਢੰਗ ਨਾਲ ਨਹੀਂ ਜਾਣਦੇ, ਸਮਝਦੇ ਸਗੋਂ ਦੂਸਰੀਆਂ ਵਿਚਾਰਧਾਰਾਵਾਂ ਦੇ ਧਾਰਮਿਕ ਲੋਕਾਂ ਵਾਂਗ ਹੀ ਅੰਨਾ ਵਿਰੋਧ ਕਰਦੇ ਹਨ। ਇੱਥੇ ਤਰਕਸ਼ੀਲਤਾ ਬਹੁਤ ਮਹੱਤਵਪੂਰਨ ਹੋ ਜਾਂਦੀ ਹੈ ਕਿਉਂਕਿ ਤਰਕਸ਼ੀਲਤਾ ਹਰ ਸਿਧਾਂਤ ਨੂੰ ਲਾਈਲੱਗ ਪੁਣੇ ਤੋਂ ਮੁਕਤ ਹੋ ਕੇ ਤਰਕ ਦੇ ਆਧਾਰ ਉੱਤੇ ਅਪਨਾਉਣ ਦਾ ਰਾਹ ਦੱਸਦੀ ਹੈ। ਕੇਵਲ ਤਰਕਸ਼ੀਲ ਸੋਚ ਦੇ ਆਧਾਰ 'ਤੇ ਹੀ ਵਿਚਾਰਧਾਰਕ ਮਤਭੇਦਾਂ ਵਿਚੋਂ ਸਹੀ ਗੱਲ ਦਾ ਠੀਕ ਨਿਰਣਾ ਹੋ ਸਕਦਾ ਹੈ ਅਤੇ ਸਹੀ ਸਿਧਾਂਤ ਵਿਕਸਿਤ ਹੋ ਸਕਦੇ ਹਨ।

ਸੋ ਤਰਕਸ਼ੀਲਤਾ ਦਾ ਪ੍ਰਚਾਰ ਪ੍ਰਸਾਰ ਦੀ ਸਾਡੇ ਲੋਕਾਂ ਦੇ ਵਿਚਾਰਾਂ ਦੇ ਵਿਕਾਸ ਲਈ, ਠੀਕ ਗਲਤ ਦੀ ਪਛਾਣ ਕਰਨ ਲਈ, ਸਮਾਜਿਕ ਵਿਕਾਸ ਵਿੱਚ ਆਈ ਖੜੋਤ ਨੂੰ ਤੋੜਨ ਲਈ ਅਤੇ ਚੰਗੀਆਂ ਕਦਰਾਂ-ਕੀਮਤਾਂ ਸਥਾਪਤ ਕਰਨ ਲਈ ਬਹੁਤ ਵੱਡੀ ਲੋੜ ਹੈ। ਇੱਕ ਚੰਗੇਰਾ ਤੇ ਮਨੁੱਖ ਪੱਖੀ ਸਮਾਜ ਤਰਕਸ਼ੀਲਤਾ ਦੀਆਂ ਨੀਹਾਂ 'ਤੇ ਉਸਾਰਿਆ ਜਾ ਸਕਦਾ ਹੈ। ਅਜਿਹਾ ਵਧੀਆ ਮਨੁੱਖੀ ਸਮਾਜ ਹੀ ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਦਾ ਸੁਪਨਾ ਹੈ ਜਿਸ ਨੂੰ ਪੂਰਾ ਕਰਨ ਲਈ ਉਨ੍ਹਾਂ ਨੇ ਤਰਕਸ਼ੀਲਤਾ ਦਾ ਰਾਹ ਚੁਣਿਆ ਹੈ। 9417689357



---

## ਤਰਕ ਤੇ ਪਾਖੰਡ

### ÌÅçÌÁ» ç;Ï åÏÌÅ

ਪਿੰਡ ਸੰਗਤਪੁਰਾ ਦੀ ਜਸਵੀਰ ਕੌਰ ਵੱਲੋਂ ਹਲਫੀਆ ਬਿਆਨ ਰਾਹੀਂ ਕੀਤੀ ਸ਼ਿਕਾਇਤ ਦੇ ਆਧਾਰ ਤੇ ਸੁਸਾਇਟੀ ਦੀ ਅੰਮ੍ਰਿਤਸਰ ਇਕਾਈ ਦੇ ਆਗੂਆਂ ਨੇ ਪੁੱਛਾਂ ਦੇ ਕੇ ਲੋਕਾਂ ਦੀ ਲੁੱਟ ਕਰਨ ਵਾਲੀ ਨਿੱਕੀ ਬਾਬਾ ਨਾਂ ਦੀ ਮਾਈ ਦੀ ਪੜਤਾਲ ਕੀਤੀ। ਜਦ ਤਰਕਸ਼ੀਲਾਂ ਦੀ ਟੀਮ ਉਸ ਦੇ ਡੇਰੇ ਤੇ ਪਹੁੰਚੀ ਤੇ ਇਕੱਠ ਵਿੱਚ ਉਸ ਨੂੰ ਪੁੱਛਾਂ ਦੇਣ ਦੀ ਆਪਣੀ ਗੈਬੀ ਤਾਕਤ ਵਿਖਾਉਣ ਦੀ ਚੁਣੌਤੀ ਦਿੱਤੀ ਤਾਂ ਉਸ ਨੇ ਭਰੇ ਇਕੱਠ ਵਿੱਚ ਈਨ ਮੰਨ ਲਈ ਤੇ ਲਿਖਤੀ ਮੰਨਿਆ ਕਿ ਉਸ ਕੋਲ ਕਿਸੇ ਕਿਸਮ ਦੀ ਗੈਬੀ ਤਾਕਤ ਨਹੀਂ। ਉਸ ਨੇ ਅੱਗੇ ਤੋਂ ਪੁੱਛਾਂ ਦੇਣ ਦਾ ਧੰਦਾ ਕਰਨ ਤੋਂ ਵੀ ਤੌਬਾ ਕੀਤੀ। ਇਸ ਮੌਕੇ ਤੇ ਮੌਜੂਦ ਤਰਕਸ਼ੀਲ ਆਗੂਆਂ, ਅਮਰਜੀਤ ਬਾਈ, ਕੁਲਜੀਤ ਵੇਰਕਾ, ਸੁਮੀਤ ਸਿੰਘ ਤੇ ਸੁਖਦਿਆਲ ਚੇਤਨਪੁਰਾ ਨੇ ਲੋਕਾਂ ਨੂੰ ਅਜਿਹੇ ਦੰਭੀ ਲੋਕਾਂ ਤੋਂ ਸੁਚੇਤ ਰਹਿੰਦਿਆਂ ਵਿਗਿਆਨਕ ਸੋਚ ਦੇ ਲੜ ਲੱਗਣ ਲਈ ਪ੍ਰੇਰਿਆ।

### êÛ» ç;ä òÅñÆ ÌÅÂÆ òñ' åÌÅ

ਅੰਮ੍ਰਿਤਸਰ ਦੇ ਮਜੀਠਾ ਰੋਡ ਤੇ ਸਥਿਤ ਗੋਪਾਲ ਨਗਰ ਵਿੱਚ ਰਾਜ ਰਾਣੀ ਨਾਂ ਦੀ ਔਰਤ ਕਥਿਤ ਮਾਤਾ ਦੇ ਰੂਪ ਵਿੱਚ ਪੁੱਛਾਂ ਦੇਣ ਦਾ ਕੰਮ ਕਰਦੀ ਸੀ, ਜਿਸ ਤੋਂ ਮੁਹੱਲੇ ਦੇ ਲੋਕ ਬਹੁਤ ਦੁਖੀ ਸਨ। ਸ਼ਿਕਾਇਤ ਮਿਲਣ ਉਪਰੰਤ ਤਰਕਸ਼ੀਲ ਆਗੂਆਂ ਨੇ ਮੰਗਲਵਾਰ ਤੇ ਸ਼ਨੀਵਾਰ ਚੌਂਕੀ ਲਾ ਕੇ ਲੋਕਾਂ ਦੇ ਦੁੱਖ ਤਕਲੀਫ਼ ਦੂਰ ਕਰਨ ਦਾ ਦਾਅਵਾ ਕਰਨ ਵਾਲੀ ਇਸ ਮਾਤਾ ਨੂੰ ਜਾ ਚੁਣੌਤੀ ਦਿੱਤੀ। ਉਸ ਕੋਲ ਤਰਕਸ਼ੀਲ ਆਗੂਆਂ ਦੀਆਂ ਦਲੀਲਾਂ ਦਾ ਕੋਈ ਉੱਤਰ ਨਹੀਂ ਸੀ। ਇਸ ਮਾਤਾ ਨੇ ਮੌਕੇ ਤੇ ਮੌਜੂਦ ਤਰਕਸ਼ੀਲ ਆਗੂਆਂ ਮੇਜਰ ਸਿੰਘ, ਕਾਮਰੇਡ ਅਜੀਤ ਸਿੰਘ, ਅਮਰਜੀਤ ਬਾਈ, ਕੁਲਜੀਤ ਵੇਰਕਾ ਤੇ ਸੁਮੀਤ ਸਿੰਘ ਤੋਂ ਲੋਕਾਂ ਦੀ ਹਾਜ਼ਰੀ 'ਚ ਲਿਖਤੀ ਮੁਆਫ਼ੀ ਮੰਗ ਕੇ ਅੱਗੇ ਤੋਂ ਪੁੱਛਾਂ ਨਾ ਦੇਣ ਦਾ ਵਾਅਦਾ ਕੀਤਾ।

### ÕðÅÌÅåÆ ÌçðÆÁ» òÅñÅ åðÕ» ç;Æ ÕÚÇÔðÆ ÓÚ

ਅੰਮ੍ਰਿਤਸਰ ਸ਼ਹਿਰ 'ਚ 400 ਰੁਪਏ ਦੀ ਮੁੰਦਰੀ ਵੇਚਣ ਵਾਲਾ ਆਖਰ ਤਰਕਸ਼ੀਲਾਂ ਸਾਹਮਣੇ ਈਨ ਮੰਨ ਗਿਆ। ਲੋਕਾਂ ਦੀਆਂ ਦੁੱਖ ਤਕਲੀਫ਼ਾਂ ਦੂਰ ਕਰਨ, ਬੀਮਾਰੀ ਤੋਂ ਛੁਟਕਾਰਾ ਦਿਵਾਉਣ, ਕਲੇਸ਼ਾਂ ਦਾ ਖਾਤਮਾ ਕਰਨ, ਵਿਦੇਸ਼ ਭੇਜਣ ਆਦਿ ਅਨੇਕਾਂ ਸਮੱਸਿਆਵਾਂ ਨੂੰ 55 ਦਿਨਾਂ ਵਿੱਚ ਕਰਾਮਾਤੀ ਮੁੰਦਰੀ ਰਾਹੀਂ ਹੱਲ ਕਰਨ ਦਾ ਦਾਅਵਾ ਕਰਨ ਵਾਲਾ ਅਮਨ ਨਾਂ ਦਾ ਵਿਅਕਤੀ ਤਰਕਸ਼ੀਲਾਂ ਵੱਲੋਂ ਚੁਣੌਤੀ ਦੇਣ ਤੇ ਸਾਫ਼ ਮੰਨ ਗਿਆ।



ਉਸ ਨੇ ਦੱਸਿਆ ਕਿ ਉਹ ਤਾਂ 'ਮੁਲਾਜ਼ਮ' ਹੈ ਜਦਕਿ ਉਸ ਦਾ ਮਾਲਕ ਜਲੰਧਰ ਤੋਂ ਉਸ ਨੂੰ ਇਹ ਮੁੰਦਰੀਆਂ ਵੇਚਣ ਲਈ ਭੇਜਦਾ ਹੈ। ਸੁਖਬੀਰ ਸਿੰਘ, ਅਮਰਜੀਤ ਕੁਹਾਲੀ ਤੇ ਸੁਮੀਤ ਸਿੰਘ ਅਤੇ ਹੋਰ ਤਰਕਸ਼ੀਲ ਆਗੂਆਂ ਦੀ ਹਾਜ਼ਰੀ 'ਚ ਉਸ ਨੇ ਪੈਂਫਲਿਟਾਂ ਰਾਹੀਂ ਲੋਕਾਂ ਦੀਆਂ ਮੁਸ਼ਕਲਾਂ ਹੱਲ ਕਰਨ ਦਾ ਗੈਰ ਵਿਗਿਆਨਕ ਪ੍ਰਚਾਰ ਬੰਦ ਕਰਨ ਦੇ ਨਾਲ-ਨਾਲ ਕਰਾਮਾਤੀ ਮੁੰਦਰੀਆਂ ਵੇਚਣ ਤੋਂ ਵੀ ਤੌਬਾ ਕਰ ਲਈ।

**ਸੁਮੀਤ ਸਿੰਘ**
(97792 30173)

ਮਾਨਸਿਕ ਭ੍ਰਿਸ਼ਟਾਚਾਰ

# ਕਰਾਮਾਤਾਂ ਦਾ ਵਪਾਰ



ਗੁਰਚਰਨ ਨੂਰਪੁਰ

ਅੱਜ ਵਿਗਿਆਨ ਨੇ ਹਰ ਖੇਤਰ ਵਿੱਚ ਬੇਮਿਸਾਲ ਤਰੱਕੀ ਕਰ ਕੇ ਨਵੇਂ ਕੀਰਤੀਮਾਨ ਸਥਾਪਤ ਕੀਤੇ ਹਨ। ਮਨੁੱਖ ਜੀਵਾਂ ਦੀਆਂ ਅਤਿ ਬਰੀਕ ਜੀਨਜ਼ ਲੜੀਆਂ ਨੂੰ ਪੜ੍ਹਨ ਅਤੇ ਉਹਨਾਂ ਨੂੰ ਨਿਖੇੜਨ ਦੀ ਸਫਲਤਾ ਹਾਸਲ ਕਰ ਰਿਹਾ ਹੈ। ਪੁਲਾੜ ਵਿੱਚ ਬਸਤੀਆਂ ਵਸਾਉਣ ਲਈ ਯਤਨਸ਼ੀਲ ਹੈ। ਲੈਬ ਵਿੱਚ ਬਨਾਉਟੀ ਮਨੁੱਖੀ ਅੰਗਾਂ ਨੂੰ ਪੈਦਾ ਕਰਨ ਦੀ ਮੁਹਾਰਤ ਹਾਸਲ ਕੀਤੀ ਜਾ ਰਹੀ ਹੈ। ਨੈਨੋ ਟੈਕਨਾਲਾਜੀ ਦੇ ਪਸਾਰ ਰਾਹੀਂ ਸਾਡਾ ਇੱਕ ਨਵੀ ਦੁਨੀਆਂ ਵਿੱਚ ਪ੍ਰਵੇਸ਼ ਹੋਣ ਜਾ ਰਿਹਾ ਹੈ। ਹਰ ਖੇਤਰ ਵਿੱਚ ਵਿਗਿਆਨ ਨੇ ਆਪਣੀਆਂ ਪ੍ਰਾਪਤੀਆਂ ਦਾ ਝੰਡੇ ਬੁਲੰਦ ਕੀਤੇ ਹਨ। ਅੱਜ ਜਦੋਂ ਅਸੀਂ ਅਜੋਕੇ ਸਮੇਂ ਨੂੰ ਵਿਗਿਆਨ ਦਾ ਯੁੱਗ, ਕੰਪਿਊਟਰ ਦਾ ਯੁੱਗ ਆਦਿ ਨਾਮ ਦਿੰਦੇ ਹਾਂ ਤਾਂ ਦੂਜੇ ਪਾਸੇ ਦੂਜੇ ਪਾਸੇ ਸਾਡੀ ਸੋਚ ਵਿਚਾਰ ਕਰਨ ਦੀ ਸ਼ਕਤੀ ਨੂੰ ਖੁੰਢਾ ਕਰਨ ਲਈ ਸਾਡੇ ਦੁਆਲੇ ਵੱਡੀ ਪੱਧਰ ਤੇ ਅੰਧਵਿਸ਼ਵਾਸ਼ੀ ਰੂੜੀਵਾਦੀ ਧਾਰਨਾਵਾਂ ਦੇ ਜਾਲ ਸੁਟੇ ਜਾ ਰਹੇ ਹਨ।

ਅੱਜ ਜਿੱਥੇ ਵਪਾਰੀ ਲੋਕਾਂ ਨੇ ਹੁਣ 'ਭਗਵਾਨ' ਦੇ ਗੁਣਾਂ ਨੂੰ ਪੇਟੈਂਟ ਕਰ ਲਿਆ ਹੈ ਇਹਦੀਆਂ ਕਥਿਤ ਸ਼ਕਤੀਆਂ ਨੂੰ ਕਰਾਮਾਤੀ ਲੌਕਟਾਂ, ਨਗਾਂ, ਮੁੰਦਰੀਆਂ ਵਿੱਚ ਬੰਦ ਕਰਕੇ ਲੋਕਾਂ ਦੀ ਸੇਵਾ ਹਿੱਤ ਬਜਾਰ ਵਿੱਚ ਲੈ ਆਂਦਾ ਹੈ ਉੱਥੇ ਬਣਦੀ ਰਕਮ ਵਸੂਲ ਕਰਕੇ ਕੀਤੇ ਕਰਾਏ ਪਾਠ ਵੀ ਮਹੱਈਆ ਕਰਵਾਏ ਜਾ ਰਹੇ ਹਨ। ਕੁਝ ਸਾਧਾਂ ਸੰਤਾਂ ਦੀਆਂ ਵੱਖ ਵੱਖ ਤਰ੍ਹਾਂ ਦੀਆਂ ਅਸ਼ੀਰਵਾਦਾਂ ਵੱਖ ਵੱਖ ਰੇਟਾਂ 'ਤੇ ਬਾਜਾਰ ਵਿੱਚ ਵਿਕਣ ਲੱਗ ਪਈਆਂ ਹਨ।

ਸਾਡੇ ਕਈ ਟੀ.ਵੀ. ਚੈਨਲ, ਅਖਬਾਰ ਅੰਧਵਿਸ਼ਵਾਸ਼ਾਂ ਦਾ ਸੌਦਾ ਲੋਕਾਂ ਤੱਕ ਲੈ ਕੇ ਜਾਣ ਲਈ ਬੜੇ ਜੋਰ ਸ਼ੋਰ ਨਾਲ ਇਸ ਕੰਮ ਵਿੱਚ ਲੱਗੇ ਹੋਏ ਹਨ ਜੋ ਸਾਡੇ ਬੱਚਿਆਂ ਦੇ ਕੋਮਲ ਮਨਾਂ ਵਿੱਚ ਇਹ ਬਠਾਉਣ ਦੀ ਕੋਸ਼ਿਸ਼ ਕਰ ਰਹੇ ਹਨ ਕਿ ਜੇਕਰ ਕੋਈ ਬਹੁਤ ਪਿਆਰ ਨਾਲ ਉਹਨਾਂ ਨਾਲ ਪੇਸ਼ ਆਵੇ ਤਾਂ ਉਹਦੀ ਭੈੜੀ ਨਜ਼ਰ ਤੁਹਾਨੂੰ ਬਿਮਾਰ ਕਰ ਸਕਦੀ ਹੈ ਨਾਲ ਹੀ ਦੱਸਿਆ ਜਾਂਦਾ ਹੈ ਕਿ ਇਸ ਦਾ ਇੱਕੋ ਇੱਕ ਹੱਲ ਹੈ ਸਾਡਾ 'ਨਜਰ ਸੁਰੱਖਸ਼ਾਂ ਯੰਤਰ'। ਸਵੇਰੇ-2 ਇੱਕ ਚੈਨਲ 'ਤੇ ਇੱਕ ਕਲਾਕਾਰ ਜਟਾਧਾਰੀ ਸਾਧਾਂ ਵਾਲਾ ਵੇਸ ਧਾਰਨ ਕਰਕੇ ਇੱਕ ਲੌਕਟ ਨੂੰ ਗਲ ਵਿੱਚ ਪਾਉਣ ਦੀ ਸਲਾਹ ਦੇਣ ਦੇ ਨਾਲ ਨਾਲ ਉਸ ਦੀਆਂ ਖੂਬੀਆਂ ਦੱਸ ਰਿਹਾ ਹੁੰਦਾ ਹੈ। ਉਹਦੀ ਗੱਲ ਬਾਤ ਤੋਂ ਲਗਦਾ ਹੈ ਕਿ ਹੁਣ ਸਾਡੇ ਭਾਰਤ ਵਾਸੀਆਂ ਕੋਲ ਵਿਸ਼ੇਸ਼ ਮੰਤਰ ਪੜ ਕੇ ਬਣਾਇਆ ਇਹ ਲੌਕਟ ਮੌਜੂਦ ਹੈ ਹੁਣ ਸਾਨੂੰ ਕਿਸੇ ਤਰਾਂ ਦਾ ਫਿਕਰ ਕਰਨ ਦੀ ਲੋੜ ਨਹੀਂ ਕਿਉਂ ਕਿ ਹੁਣ ਤਿੰਨ ਹਜਾਰ ਖਰਚ ਰੁਪਏ ਦਾ ਇਹ ਲੌਕਟ ਖਰੀਦਣ ਨਾਲ ਹੀ ਸਾਡੇ ਦੁਖ ਤਕ਼ਲੀਫਾਂ, ਬਿਮਾਰੀਆਂ ਦੁਸ਼ਵਾਰੀਆਂ ਤੋਂ ਛੁਟਕਾਰਾ ਅਤੇ ਕਾਰੋਬਾਰ ਵਿੱਚ ਵਾਧਾ ਤੇ ਘਰ ਵਿੱਚ ਵਾਰੇ ਨਿਆਰੇ ਹੋ ਜਾਂਦੇ ਹਨ। ਇੱਥੇ ਹੀ ਬਸ ਨਹੀਂ ਘਰ ਨੂੰ ਦੂਜਿਆਂ ਦੀ ਬੁਰੀ ਨਜ਼ਰ ਤੋਂ ਬਚਾਉਣ ਲਈ ਆਪਣੀ ਕਾਰ ਜਾਂ ਬਾਈਕ ਦੇ ਐਕਸੀਡੈਂਟ ਤੋਂ ਬਚਾਅ ਲਈ ਅਜਿਹਾ ਹੀ ਇੱਕ 'ਸੁਰੱਖਸ਼ਾ ਕਵਚ' ਹੈ ਜੋ ਕਿਸੇ ਵੀ ਤਰਾਂ ਦੇ ਦੁਰਘਟਨਾ ਤੋਂ ਦੇ ਵਾਪਰਨ ਤੋਂ ਸਾਡੀ ਰੱਖਿਆ ਕਰਦਾ ਹੈ। ਲੌਕਟ ਜਿਸ ਨੂੰ ਭਗਵਾਨ ਦੀ ਸ਼ਕਤੀ ਦਾ ਮਲੱਮਾ ਚੜ੍ਹਾ ਕੇ ਵੇਚਿਆ ਜਾਂਦਾ ਹੈ ਦੀਆਂ ਖੂਬੀਆਂ ਬਾਰੇ ਇੱਕ ਅਦਾਕਾਰ ਬੜੀ ਮਾਸੂਮੀਅਤ ਨਾਲ ਦੱਸਦਾ ਹੈ ਕਿ ਕਿਵੇਂ ਉਹਨਾਂ ਦੇ ਬੇਟੇ ਦਾ ਦੋ ਤਿੰਨ ਵਾਰ ਐਕਸੀਡੈਂਟ ਹੋਣੋ ਮਸਾਂ-ਮਸਾਂ ਬਚਿਆ ਸੀ। ਫਿਰ ਕਿਸੇ ਨੇ ਇਹ ਲੌਕਟ ਉਹਦੇ ਗਲ ਵਿੱਚ ਪਾਉਣ ਦੀ ਸਲਾਹ ਦਿੱਤੀ ਪਰ ਸਾਨੂੰ ਯਕੀਨ ਨਾ ਹੋਇਆ। ਪਰ ਮਗਰੋਂ ਲਾਕਟ ਪਹਿਨਦਿਆਂ ਹੀ ਸਾਰੇ ਸੰਕਟ ਟਲ ਗਏ। ਇੱਕ ਹੋਰ ਸ਼ਕਲ ਸੂਰਤ ਤੋਂ ਪੜ੍ਹਿਆ ਲਿਖਿਆ ਬੰਦਾ ਆਪ ਬੀਤੀ ਦੱਸਦਾ ਹੈ ਕਿ ਕਿਵੇਂ ਉਸ ਨੂੰ ਕਾਰੋਬਾਰ ਵਿੱਚ ਘਾਟੇ ਤੇ ਘਾਟਾ ਪਿਆ ਤੇ ਫਿਰ ਆਖਿਰਕਾਰ ਲਾਕਟ ਪਾਉਣ ਨਾਲ ਇੱਕ ਦਮ ਆਮਦਨ ਵਧਣੀ ਸ਼ੁਰੂ ਹੋ ਗਈ ਘਰ ਦੇ ਸਾਰੇ ਧੋਣੇ ਧੋਤੇ ਗਏ। ਇੱਕ ਹੋਰ ਐਕਟਰ ਔਰਤ ਦੱਸਦੀ ਹੈ ਕਿ ਕਿਵੇ ਉਹ ਇੱਕ ਅਦਾਲਤੀ ਮੁਕੱਦਮਾ ਹਾਰਦੇ ਹਾਰਦੇ ਲਾਕਟ ਦੀ ਕਰਾਮਾਤ ਨਾਲ ਜਿੱਤ ਗਏ ਤੇ ਉਹਨਾਂ ਦੇ ਵਕੀਲ ਸਾਹਿਬ ਵੀ ਹੈਰਾਨ ਹੋ ਗਏ ਤੇ ਪੁੱਛਣ ਲੱਗੇ ਕਿ ਇਹ ਕਰਾਮਾਤ ਕਿਵੇਂ ਵਾਪਰੀ?

ਇਹ ਸਿਰਫ ਇੱਕ ਚੈਨਲ ਦੀ ਗੱਲ ਨਹੀਂ ਕਈ ਅਜਿਹੇ ਚੈਨਲ ਹਨ ਜਿਹੜੇ ਲੋਕਾਂ ਨੂੰ ਹਰ ਤਰਾਂ ਦੀਆਂ ਬਿਮਾਰੀਆਂ ਦੁਸ਼ਵਾਰੀਆਂ ਤੋਂ ਬਚਾਉਣ ਲਈ ਕਰਾਮਾਤੀ ਨਗਾਂ, ਮੁੰਦਰੀਆਂ, ਮਾਲਾਵਾਂ ਅਤੇ ਮਣਕਿਆਂ ਨੂੰ ਪਹਿਨਣ ਦਾ ਪ੍ਰਚਾਰ ਹਰ ਰੋਜ ਕਰਦੇ ਹਨ। ਇਹਨਾਂ ਨਗਾਂ ਲੌਕਟਾਂ ਦੀ

ਇਸ਼ਤਿਹਾਰ ਬਾਜੀ 'ਤੇ ਰੋਜਾਨਾਂ ਲੱਖਾਂ ਨਹੀਂ ਬਲਕਿ ਕਰੋੜਾਂ ਰੁਪਏ ਖਰਚੇ ਜਾਂਦੇ ਹਨ। ਇਹ ਚੈਨਲ ਲੋਕਾਂ ਦੀ ਸਹੂਲਤ ਵਾਸਤੇ ਜੋਤਸ਼ੀ, ਸਿਆਣਿਆਂ, ਤਾਂਤਰਿਕਾਂ, ਬਾਬਿਆਂ ਨੂੰ ਲੋਕਾਂ ਦੇ ਰੂਬਰੂ ਕਰਦੇ ਹਨ। ਕਈ ਤਰ੍ਹਾਂ ਦੇ ਦੁੱਖ ਤਕਲੀਫਾਂ ਦੇ ਸਤਾਏ ਲੋਕ ਆਪਣੀਆਂ ਸਮੱਸਿਆਵਾਂ ਫੋਨ ਰਾਹੀਂ ਦੱਸਦੇ ਹਨ ਤੇ ਇੱਹ ਜੋਤਸ਼ੀ ਲੋਕ ਆਪਣਾ ਅੰਧਵਿਸ਼ਵਾਸੀ ਸੌਦਾ ਉਹਨਾਂ ਨੂੰ ਤੋਲ-ਤੋਲ ਦੇਈ ਜਾਂਦੇ ਹਨ। ਜਿਵੇਂ ਕਿਸੇ ਲੰਬੀ ਬਿਮਾਰੀ ਤੋਂ ਪੀੜਤ ਵਿਆਕਤੀ ਨੇ ਇੱਕ ਆਨ ਲਾਈਨ ਚੱਲ ਰਹੇ ਪ੍ਰੋਗਰਾਮ ਵਿੱਚ ਆਪੇ ਬਣੇ ਮਹਾਰਾਜ ਨੂੰ ਫੋਨ ਕਰਕੇ ਪੁਛਿਆ ਕਿ ਉਹ ਲਗਾਤਾਰ ਬਿਮਾਰ ਚਲ ਰਿਹਾ ਹੈ ਕਾਰੋਬਾਰ ਵੀ ਬੰਦ ਹੋਣ ਵਾਲਾ ਹੈ ਇਹਦਾ ਕੋਈ ਉਪਾਅ ਦੱਸੋ? ਅੱਗੋਂ ਟੀ ਵੀ ਤੇ ਸਮੱਸਿਆਵਾਂ ਦਾ ਹੱਲ ਦੱਸ ਰਹੇ ਇੱਕ ਤਾਂਤਰਿਕ 'ਮਹਾਰਾਜ' ਨੇ ਕਿਹਾ ਕਿ ਇੱਕ ਨਾਰੀਅਲ ਨੂੰ ਸੰਧੂਰ ਲਗਾ ਕੇ ਫਲਾਣੇ ਵਾਰ ਫਲਾਨੇ ਸਮੇਂ ਵਗਦੇ ਪਾਣੀ ਵਿੱਚ ਵਹਾ ਆਓ ਭਗਵਾਨ ਸਭ ਕੁਝ ਠੀਕ ਕਰ ਦੇਵੇਗਾ। ਹੁਣ ਸਵਾਲ ਪੈਦਾ ਹੁੰਦਾ ਹੈ ਜੋ ਭਗਵਾਨ ਇੱਕ ਨਾਰੀਅਲ ਦੇ ਚੜ੍ਹਾਵੇ ਲਈ ਕਿਸੇ ਬੰਦੇ ਨੂੰ ਮਹੀਨਿਆਂ ਬੱਧੀ ਮੰਜੇ ਪਾਈ ਰੱਖਦਾ ਹੈ ਉਸ ਦੇ ਜਵਾਕ ਰੁਲ ਜਾਂਦੇ ਹਨ ਉਹ ਕਿਹੋ ਜਿਹਾ ਭਗਵਾਨ ਹੈ?

ਆਮ ਭੋਲੇ ਭਾਲੇ ਲੋਕਾਂ ਦੀ ਸੋਚ ਨੂੰ ਖੁੰਢਾ ਕਰਨ ਲਈ ਅਤੇ ਉਹਨਾਂ ਦਾ ਧਿਆਨ ਆਪਣੀਆਂ ਸਮੱਸਿਆਵਾਂ ਦੇ ਕਾਰਨਾਂ ਨੂੰ ਜਾਨਣ ਅਤੇ ਸਮਝਣ ਦੀ ਬਜਾਏ ਇਹ ਲੋਕ ਆਪਣੀਆਂ ਅੰਧਵਿਸ਼ਵਾਸ਼ੀ ਧਾਰਨਾਵਾਂ ਦਾ ਪ੍ਰਚਾਰ ਕਰਕੇ ਲੋਕ ਮਾਨਸਿਕਤਾ ਨੂੰ ਮੱਧਯੁਗੀ ਰੂੜੀਵਾਦੀ ਵਿਚਾਰਧਾਰਾ ਵੱਲ ਲਿਜਾ ਰਹੇ ਹਨ। ਇਹ ਅਖੌਤੀ ਭਗਵਾਨ ਦੇ ਏਜੰਟ ਰੋਜ਼ਾਨਾਂ ਲੱਖਾਂ ਲੋਕਾਂ ਦਾ ਮਾਨਸਿਕ ਸ਼ੋਸ਼ਣ ਕਰਦੇ ਹਨ। ਭਗਵਾਨ ਦੀ ਆੜ ਹੇਠ ਆਪਣੀ ਦੁਕਾਨਦਾਰੀ ਚਮਕਾਉਂਦੇ ਹਨ। ਇਹਨਾਂ ਦੀਆਂ ਲੰਬੀਆਂ ਇਸ਼ਤਿਹਾਰਬਾਜੀਆਂ ਨਾਲ ਟੀ ਵੀ ਚੈਨਲ ਵਾਲੇ ਮੋਟੀਆਂ ਕਮਾਈਆਂ ਕਰਦੇ ਹਨ। ਇਹਨਾਂ ਲੋਕਾਂ ਦੇ ਸ਼ਿਕਾਰ ਹਮੇਸ਼ਾਂ ਦੁਖੀ, ਪ੍ਰੇਸ਼ਾਨ ਅਤੇ ਮੁਸੀਬਤਾਂ ਦੇ ਸਤਾਏ ਲੋਕ ਹੁੰਦੇ ਹਨ।

ਕਈ ਵਾਰ ਦਿਮਾਗ ਵਿੱਚ ਆਉਂਦਾ ਹੈ ਕਿ ਇਸ ਸਮੇਂ ਸਾਰੀ ਦੁਨੀਆ ਆਰਥਿਕ ਮੰਦਵਾੜੇ ਦੇ ਦੌਰ ਵਿੱਚੋਂ ਲੰਘ ਰਹੀ ਹੈ ਇਸ ਸੰਕਟ ਭਰੇ ਸਮੇਂ ਵਿੱਚ ਬਾਹਰਲੇ ਮੁਲਕਾਂ ਨੂੰ ਸਾਡੇ ਕਰਾਮਾਤੀ ਲੌਕਟਾਂ ਦਾ ਖਿਆਲ ਕਿਉਂ ਨਾ ਆਇਆ? ਜਾਂ ਸਾਡੇ ਦੇਸ਼ ਦੇ ਇਹ ਸੁਆਮੀ ਤਾਂਤਰਿਕ ਮਹਾਰਾਜ ਇਸ ਸੰਕਟ ਦੇ ਸਮੇਂ ਦੁਨੀਆਂ 'ਤੇ ਪਰਉਪਕਾਰ ਕਰਕੇ ਦੁਨੀਆਂ ਨੂੰ ਇਸ ਸੰਕਟ ਤੋਂ ਨਿਜ਼ਾਤ ਪਾਉਣ ਦੀ ਕੋਸ਼ਿਸ਼ ਕਿਉਂ ਨਹੀਂ ਕਰਦੇ? ਇਹਨਾਂ ਦਾ ਸ਼ਿਕਾਰ ਹਮੇਸ਼ਾਂ ਆਮ ਬੰਦਾ ਹੀ ਕਿਉਂ ਹੁੰਦਾ ਹੈ?

ਸਾਡਾ ਭਾਰਤੀ ਸਮਾਜ ਅਜੇ ਵੀ ਕਈ ਤਰ੍ਹਾਂ ਦੀਆਂ ਦੀ ਮੁਸ਼ਕਲਾਂ ਮੁਸੀਬਤਾਂ ਨਾਲ ਜੂਝ ਰਿਹਾ ਹੈ। ਸਾਨੂੰ ਅੱਜ ਆਪਣੀਆਂ ਮੁਸ਼ਕਲਾਂ ਮੁਸੀਬਤਾਂ ਦੇ ਕਾਰਨਾਂ ਨੂੰ ਸਮਝਣ ਦੀ ਅਤੇ ਉਹਨਾਂ ਕਾਰਨਾਂ ਨੂੰ ਦੂਰ ਕਰਨ ਦੀ ਲੋੜ ਹੈ। ਸਮਾਜ ਵਿੱਚ ਪਨਪ ਰਹੀਆਂ ਸਮਾਜਿਕ ਬੁਰਾਈਆਂ ਖਿਲਾਫ ਸਾਨੂੰ ਸੰਘਰਸ਼ੀਲ ਬਣਨ ਦੀ ਜਰੂਰਤ ਹੈ। ਅਗਿਆਨਤਾ, ਬੇਰੁਜ਼ਗਾਰੀ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਆਦਿ ਸਮਾਜਿਕ ਬੁਰਾਈਆਂ ਖਿਲਾਫ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰਨ ਦੀ ਲੋੜ ਹੈ। ਦੁੱਖ ਦੀ ਗੱਲ ਇਹ ਹੈ ਕਿ ਟੀ. ਵੀ. ਚੈਨਲ ਜੋ ਅੱਜ ਸੰਚਾਰ ਦਾ ਬਹੁਤ ਵੱਡਾ ਮਾਧਿਅਮ ਹਨ 'ਤੇ ਅੱਜ ਕਲ ਵਪਾਰੀ ਕਿਸਮ ਦੇ ਲੋਕ ਕਾਬਜ ਹੋ ਗਏ ਹਨ ਜੋ ਹਮੇਸ਼ਾਂ ਆਪਣੇ ਮੁਨਾਫਿਆਂ ਨੂੰ ਦੇਖਦੇ ਹਨ। ਉਹਨਾਂ ਦੀ ਇਸ ਮਨੋਬਿਰਤੀ ਨਾਲ ਸਾਡਾ ਸਮਾਜ ਕਿਸ ਪਾਸੇ ਵੱਲ ਜਾ ਰਿਹਾ ਹੈ? ਅੱਜ ਸਾਡੇ ਮਾਸੂਮ ਬੱਚਿਆਂ ਦੇ ਕੋਮਲ ਮਨਾਂ ਵਿੱਚ ਅੰਧਵਿਸ਼ਵਾਸ਼ੀ ਕਰਾਮਾਤੀ ਕਹਾਣੀਆਂ ਭਰ ਕੇ ਉਹਨਾਂ ਦੀ ਸੋਚ ਵਿਚਾਰ ਕਰਨ ਦੀ ਤਾਕਤ ਨੂੰ ਖਤਮ ਕੀਤਾ ਜਾ ਰਿਹਾ ਹੈ। ਸਮਾਜ ਦੀਆਂ ਮੁਸ਼ਕਲਾਂ, ਮੁਸੀਬਤਾਂ ਅਤੇ ਸਮੱਸਿਆਵਾਂ ਲਈ ਜ਼ਿੰਮੇਵਾਰ ਰਾਜਨੀਤਕ ਕਾਰਨਾਂ ਤੋਂ ਲੋਕਾਂ ਦਾ ਧਿਆਨ ਹਟਾਉਣ ਲਈ ਇੱਕ ਬੜੀ ਸੋਚੀ ਸਮਝੀ ਸ਼ਜਿਸ਼ ਤਹਿਤ ਲੋਕਾਂ ਨੂੰ ਦੱਸਿਆ ਜਾ ਰਿਹਾ ਹੈ ਕਿ ਤੁਹਾਡੀ ਮੰਦਹਾਲੀ ਗਰੀਬੀ ਜਾਂ ਘਟੀਆ ਪ੍ਰਸ਼ਾਸ਼ਨਿਕ ਪ੍ਰਬੰਧਾਂ ਲਈ ਇਹ ਸਾਡੇ ਦੇਸ਼ ਦਾ ਜਰਜਰਾ ਰਾਜਨੀਤਕ ਢਾਂਚਾ ਜਿੰਮੇਵਾਰ ਨਹੀਂ ਹੈ, ਬਲਕਿ ਤੁਹਾਡੀਆਂ ਇਹ ਸਮੱਸਿਆਵਾਂ ਦੇ ਕਾਰਣ, ਤੁਹਾਡੀ ਕਿਸਮਤ ਅਤੇ ਤੁਹਾਡੇ ਗ੍ਰਹਿਾਂ ਦੀ ਚਾਲ ਢਾਲ ਵਿੱਚ ਆਏ ਵਿਗਾੜ ਹਨ। ਇਹਨਾਂ ਸਭ ਤਰਾਂ ਦੀਆਂ ਸਮੱਸਿਆਵਾਂ ਦੇ ਹਲ ਸਾਡੇ ਪਾਸ ਹਨ। ਸਾਡੇ ਜੋਤਿਸ਼ ਮਾਹਿਰ ਅਤੇ ਇਹ ਲੌਕਟ ਮਾਲਾਵਾਂ ਅਤੇ ਤੁਹਾਡੀ ਹਰ ਤਰ੍ਹਾਂ ਦੀ ਮੁਸ਼ਕਲ ਦਾ ਸੌਖਾ ਤੇ ਆਸਾਨ ਹੱਲ ਦੱਸ ਸਕਦੇ ਹਨ। ਤੁਹਾਡੀਆਂ ਗੁੰਝਲਦਾਰ ਸਮੱਸਿਆਵਾਂ ਦਾ ਉਪਾਅ ਕਰ ਸਕਦੇ ਹਨ।

ਇਸ ਤਰ੍ਹਾਂ ਆਪਣੇ ਘਰਾਂ ਦੀਆਂ ਗਰੀਬੀ ਮੰਦਹਾਲੀ ਅਤੇ ਪ੍ਰੇਸ਼ਾਨੀਆਂ ਦਾ ਸਤਾਏ ਲੋਕ ਆਪਣੀ ਅਗਿਆਨਤਾ ਵੱਸ ਅਕਸਰ ਇਹਨਾਂ ਦੇ ਤੰਦੂਏ ਜਾਲ ਵਿੱਚ ਫਸ ਜਾਂਦੇ ਹਨ। ਕਈ ਤਰਾਂ ਦੀਆਂ ਪ੍ਰੇਸ਼ਾਨੀਆਂ ਦਾ ਸ਼ਿਕਾਰ ਬੰਦਾ ਜੋ ਪਹਿਲਾਂ ਹੀ ਦੁਖਾਂ ਤਖਲੀਫਾਂ ਦਾ ਝੰਬਿਆ ਹੁੰਦਾ ਹੈ ਜਦ ਇਹਨਾਂ ਅਖੌਤੀ ਭਗਵਾਨ ਦੇ ਏਜੰਟਾਂ ਦੇ ਅੜਿਕੇ ਚੜ੍ਹ ਜਾਂਦਾ ਹੈ ਤਾਂ ਇਹ ਉਨ੍ਹਾਂ ਦੀ ਰਹਿੰਦੀ ਖੂੰਹਦੀ ਛਿੱਲ ਵੀ ਲਾਹ ਲੈਂਦੇ ਹਨ। ਇਹ ਇੱਕ ਤਰ੍ਹਾਂ ਨਾਲ ਪਹਿਲਾਂ ਹੀ ਦੁਖੀ ਬੰਦੇ ਨੂੰ ਹੋਰ ਦੁਖੀ ਕਰਨ ਵਾਲੀ ਗਲ ਹੈ। ìÅÕÏ ÃøÅ CC Íå|...

## ਯੁੱਗ ਚੇਤਨਾ

ਰਹੇ ਸਦੀਆਂ ਦੁੱਖਾਂ ਵਿੱਚ ਜੋ ਲੋਕ,
ਜਿਸ ਸੁਖ ਦੇ ਸਹਾਰੇ ਤੇ
ਉਹ ਜੀਵਨ ਲੈ ਕੇ ਵਧਦਾ ਜਾ ਰਿਹੈ
ਜਗਤ ਸਹਾਰੇ ਤੇ
ਬਦਲ ਦਿੱਤੇ ਨੇ ਪਹਿਲੂ ਸੋਚ ਦੇ
ਵਿਗਿਆਨ ਨੇ ਐਸੇ
ਕੋਈ ਮੂਰਖ ਹੀ ਜੀਵੇਗਾ
ਹੁਣ ਕਿਸਮਤ ਦੇ ਸਹਾਰੇ ਤੇ



**ਬਾਵਾ ਬਲਵੰਤ**

ਮੈਂ ਉੱਡ ਕੇ ਪਹੁੰਚ ਜਾਵਾਂਗਾ,
ਤੂੰ ਘਰ ਰੱਖੀਂ ਘਰਾਂ ਵਰਗਾ,
ਮੈਂ ਬਾਹਵਾਂ ਨੂੰ ਬਣਾ ਸਕਦਾ ਹਾਂ,
ਪੰਛੀਆਂ ਦੇ ਪਰਾਂ ਵਰਗਾ
ਚਿਰਾਗਾਂ ਮੋਮਬੱਤੀਆਂ ਨੂੰ,
ਹਵਾ ਨੇ ਹੀ ਖਾ ਜਾਣਾ ਹੈ,
ਅਸਾਂ ਲੋਕਾਂ ਦੇ ਅੰਦਰ,
ਬਾਲਣੈ ਕੁਝ ਸੂਰਜਾਂ ਵਰਗਾ,
ਕੋਈ ਟੀਸੀ ਵੀ ਮੇਰੇ ਸਿਦਕ ਤੋਂ ਉੱਚੀ ਨਹੀਂ ਹੁੰਦੀ,
ਮੇਰੇ ਪੈਰਾਂ ਨੂੰ ਜਦੋਂ ਕੁਝ ਮਿਲਦਾ ਹੈ, ਠੋਕਰਾਂ ਵਰਗਾ।



**ਕਵਿੰਦਰ ਚਾਂਦ**

## ਮਨ ਦਾ ਦੀਪ ਜਗਾਈ ਰੱਖੀਂ

ਨ੍ਹੇਰੇ ਦੂਰ ਭਜਾਈਂ ਰੱਖੀਂ,
ਪੀੜਾਂ, ਹੰਝੂ, ਹੌਕੇ ਹਾਵੇ,
ਦਿਲ ਦੇ ਵਿੱਚ ਛੁਪਾਈ ਰੱਖੀਂ।
ਮੌਲੀ ਰੁੱਤੇ ਸਾਥ ਦੇਊਗਾ,
ਗ਼ਮ ਨੂੰ ਸੀਨੇ ਲਾਈ ਰੱਖੀਂ।
ਹਾਰ ਨਾ ਜਾਈਂ ਦੁੱਖਾਂ ਅੱਗੇ,
ਹਿੰਮਤ ਦੂਣ ਸਵਾਈ ਰੱਖੀਂ।



**ਬਲਜੀਤ ਸੈਣੀ**

## ਸੱਤਿਆ ਸਾਈਂ ਬਾਬੇ ਨੂੰ ਤਿਰੰਗੇ ਝੰਡੇ 'ਚ ਲਪੇਟ ਕੇ ਉਸ ਦਾ ਸੰਸਕਾਰ ਕੀਤਾ ਗਿਆ

...ਇਕ ਖ਼ਬਰ

ਤਾਂਤਰਿਕ ਬਾਬੇ ਦੀ ਲਾਸ਼ ਨੂੰ ਲਪੇਟਿਆ
ਦੇਸ਼ ਦੇ ਤਰੰਗੇ ਝੰਡੇ 'ਚ

**ਨਸ਼ਤਰਾਂ**



## ਸਾਈਂ ਬਾਬੇ ਦੇ ਕਮਰੇ 'ਚੋਂ ਮਿਲਿਆ ਖਜ਼ਾਨਾ

...ਤਾਜ਼ਾ ਖ਼ਬਰ



ਸਾਈਂ ਬਾਬੇ ਨੇ ਸੋਨੇ ਤੇ ਮਾਰੀ ਕੁੰਡਲੀ
ਸੋਨੇ ਦੀਆਂ ਵੰਡੇ ਚੈਨੀਆਂ

**ਜਗਸੀਰ ਜੀਦਾ**
94173-33203

## ਗੁਰੂ ਜੀ ਦਾ ਪ੍ਰਤਾਪ

**ਸ਼ੀਲ ਕੌਸ਼ਿਕ (ਡਾ.)**

ਗਰੀਸ਼ ਤੇ ਅੰਕਿਤ ਗਹਿਰੇ ਦੋਸਤ ਸਨ। ਅੰਕਿਤ ਦਾ ਛੋਟਾ ਜਿਹਾ ਕਾਰੋਬਾਰ ਸੀ ਪਰ ਉਹ ਸੰਤੁਸ਼ਟ ਸੀ। ਗਰੀਸ਼ ਵੱਡੇ-ਵੱਡੇ ਸੁਪਨੇ ਵੇਖਦਾ ਹੁੰਦਾ ਸੀ। ਉਹ ਅਕਸਰ ਕਹਿੰਦਾ, 'ਕਾਸ਼ ਮੇਰੇ ਕੋਲ ਇੱਕ ਵਧੀਆ ਕਾਰ ਤੇ ਵੱਡੀ ਸਾਰੀ ਕੋਠੀ ਹੁੰਦੀ।' ਉਸ ਦਿਨ ਗਰੀਸ਼ ਨਵੀਂ ਚਮਚਮਾਉਂਦੀ ਲਗਜ਼ਰੀ ਕਾਰ ਵਿੱਚ ਆਇਆ ਤਾਂ ਅੰਕਿਤ ਨੇ ਚੌਂਕ ਕੇ ਕਿਹਾ,'ਯਾਰ ਬੜੀ ਮਹਿੰਗੀ ਕਾਰ ਲਈ ਐ, ਕੋਈ ਲਾਟਰੀ ਲੱਗ ਗਈ ਕਿ ?'

'ਹਾਂ ਯਾਰ, ਸਭ ਗੁਰੂ ਮਹਾਰਾਜ ਜੀ ਦੀ ਕ੍ਰਿਪਾ ਹੈ।' ਗਰੀਸ਼ ਨੇ ਸੰਖੇਪ ਉੱਤਰ ਦਿੱਤਾ।

ਗੱਲਬਾਤ ਵਿਚਕਾਰ ਅਚਾਨਕ ਗਰੀਸ਼ ਨੇ ਪੁੱਛਿਆ, 'ਆਪਣਾ ਪਿੱਛੇ ਵਾਲਾ ਬੰਗਲਾ, ਜੋ ਤੁਸੀਂ ਸੇਠ ਨੂੰ ਵਿਖਾ ਰਹੇ ਸੀ, ਵਿਕ ਗਿਆ ਕੀ ?'

'ਨਹੀਂ, ਅਜੇ ਸੌਦਾ ਪੱਕਾ ਨਹੀਂ ਹੋਇਆ ਪ੍ਰੰਤੂ ਤੂੰ ਕਿਉਂ ਪੁੱਛ ਰਿਹੈਂ ?' ਅੰਕਿਤ ਦੇ ਮਨ ਵਿੱਚ ਸ਼ੰਕਾ ਹੋਈ।

'ਦਰਅਸਲ ਉਹ ਕੋਠੀ ਤੇਰੀ ਭਾਬੀ ਨੂੰ ਬਹੁਤ ਪਸੰਦ ਐ। ਸੋਚਦਾ ਹਾਂ, ਖਰੀਦ ਲਵਾਂ।' ਗਰੀਸ਼ ਮੁਸਕਰਾਇਆ।

'ਪਰ...' ਅੰਕਿਤ ਕੁਝ ਕਹਿ ਪਾਉਂਦਾ ਇਸ ਤੋਂ ਪਹਿਲਾਂ ਹੀ ਗਰੀਸ਼ ਬੋਲਿਆ, 'ਸਭ ਗੁਰੂ ਜੀ ਦਾ ਪ੍ਰਤਾਪ ਐ।'

ਅੰਕਿਤ ਨੂੰ ਸਭ ਸਮਝ ਆ ਗਿਆ। ਗਰੀਸ਼ ਪਿਛਲੇ ਤਿੰਨ ਮਹੀਨਿਆਂ ਤੋਂ ਗੁਰੂ ਜੀ ਦੇ ਪ੍ਰਵਚਨਾਂ ਦੇ ਵਿਸ਼ਾਲ ਆਯੋਜਨ ਲਈ ਸ਼ਹਿਰ ਦੇ ਅਮੀਰ ਵਪਾਰੀਆਂ ਤੋਂ ਮੋਟੀ ਰਕਮ ਬਟੋਰ ਚੁੱਕਾ ਸੀ। ਹਿਸਾਬ ਪੁੱਛਣ ਵਾਲਾ ਕੋਈ ਵੀ ਨਹੀਂ ਸੀ।

## ਜੋਤਿਸ਼ ਦੇ ਵਾਸਤੂ ਸ਼ਾਸਤਰ



ਜ਼ਿਆਦਾ ਤਰਕਹੀਣ ਗੱਲਾਂ ਸਾਡੇ ਮੁਲਕ ਵਿੱਚ ਵਾਪਰਦੀਆਂ ਹਨ ਕਿਉਂਕਿ 90 ਫੀਸਦੀ ਤੋਂ ਵੀ ਵੱਧ ਭਾਰਤੀ ਲੋਕ ਜੋਤਿਸ਼ ਨੂੰ ਵਿਗਿਆਨ ਮੰਨਦੇ ਹਨ, ਜਦੋਂ ਕਿ ਅਜਿਹਾ ਨਹੀਂ ਹੈ। ਲੱਖਾਂ ਮੀਲ ਦੂਰ ਦੇ ਗ੍ਰਹਿ ਸਾਨੂੰ ਕਿਵੇਂ ਪ੍ਰਭਾਵਿਤ ਕਰ ਸਕਦੇ ਹਨ ? ਜੋਤਿਸ਼, ਵਿਗਿਆਨ ਨਹੀਂ ਸਗੋਂ ਸੌ ਫੀਸਦੀ ਯੱਕੜ ਹੈ। ਫਿਰ ਵੀ ਬਹੁਤ ਸਾਰੇ ਪੜ੍ਹੇ ਲਿਖੇ ਲੋਕ ਇਸ ਵਿੱਚ ਵਿਸ਼ਵਾਸ ਰੱਖਦੇ ਹਨ। ਕਦੇ ਨਾ ਮੁਸਕਰਾਉਣ ਵਾਲੇ ਤੇ ਮੁੱਖ ਚੋਣ ਕਮਿਸ਼ਨਰ ਵਜੋਂ ਸੇਵਾ ਮੁਕਤ ਹੋਏ ਟੀ.ਐੱਨ. ਸੈਸ਼ਨ ਇਨ੍ਹਾਂ ਵਿੱਚੋਂ ਇੱਕ ਸਨ। ਉਹ ਆਪਣੇ ਸਾਰੇ ਸਹਿਕਰਮੀਆਂ ਨੂੰ ਬੇਵਕੂਫ ਸਮਝਦੇ ਸਨ। ਆਪਣੇ ਸਿਤਾਰਿਆਂ ਬਾਰੇ ਪੁੱਛ ਕੇ ਹੀ ਉਨ੍ਹਾਂ ਭਾਰਤੀ ਰਾਸ਼ਟਰਪਤੀ ਦੇ ਅਹੁਦੇ ਦੀ ਚੋਣ ਲੜੀ, ਉਹ ਬੁਰੀ ਤਰ੍ਹਾਂ ਹਾਰੇ। ਜਨਮ ਪੱਤਰੀਆਂ, ਟੇਵਿਆਂ ਵਿੱਚ ਵਿਸ਼ਵਾਸ ਰੱਖਣ ਵਾਲਾ ਇੱਕ ਹੋਰ ਉੱਚ ਸਿੱਖਿਆ ਪ੍ਰਾਪਤ ਵਿਅਕਤੀ ਮੁਰਲੀ ਮਨੋਹਰ ਜੋਸ਼ੀ ਹੈ। ਭਾਜਪਾ ਸਰਕਾਰ ਸਮੇਂ ਸਿੱਖਿਆ ਮੰਤਰੀ ਹੁੰਦਿਆਂ ਉਨ੍ਹਾਂ ਨੇ ਜੋਤਿਸ਼ ਨੂੰ ਕਾਲਜਾਂ ਵਿੱਚ ਪੜ੍ਹਾਈ ਦਾ ਵਿਸ਼ਾ ਬਣਾ ਦਿੱਤਾ। ਖੁਸ਼ਕਿਸਮਤੀ ਨਾਲ ਬਹੁਤ ਘੱਟ ਕਾਲਜਾਂ ਦੇ ਪ੍ਰਿੰਸੀਪਲਾਂ ਨੇ ਜੋਤਿਸ਼ੀ ਦੀ ਤਜਵੀਜ਼ ਨੂੰ ਗੰਭੀਰਤਾ ਨਾਲ ਲਿਆ। ਸਿਤਾਰਿਆਂ ਦੇ ਹਿਸਾਬ ਨਾਲ ਜਿੱਤ ਯਕੀਨੀ ਹੋਣ ਦਾ ਵਿਸ਼ਵਾਸ ਦਿਵਾਏ ਜਾਣ ਦੇ ਬਾਵਜੂਦ ਉਸ ਵਾਰ ਉਹ ਚੋਣ ਹਾਰ ਗਏ। ਇਸ ਤੋਂ ਇਲਾਵਾ ਵਾਸਤੂ ਸ਼ਾਸਤਰ ਵਿੱਚ ਵਿਸ਼ਵਾਸ ਵੀ ਬੇਤੁਕੀ ਗੱਲ ਹੈ। ਕਿਸੇ ਵੀ ਨਕਸ਼ਾ ਨਵੀਸ ਨੂੰ ਇਮਾਰਤਾਂ ਜਾਂ ਘਰਾਂ ਦੇ ਨਕਸ਼ੇ ਬਣਾਉਣ ਸਮੇਂ ਵਾਸਤੂ ਸ਼ਾਸਤਰ ਦਾ ਧਿਆਨ ਰੱਖਣ ਦੀ ਗੱਲ ਪੁੱਛੋਗੇ ਤਾਂ ਉਹ ਜੋਰ ਦੀ ਹੱਸੇਗਾ। ਸਾਰੇ ਵੱਡੇ ਸ਼ਹਿਰਾਂ ਵਿੱਚ ਗਗਨ ਛੂੰਹਦੀਆਂ ਇਮਾਰਤਾਂ ਦਾ ਮੂੰਹ ਇੱਕ ਦੂਸਰੇ ਵੱਲ ਹੁੰਦਾ ਹੈ। ਪਖਾਨਾ, ਰਸੋਈ ਤੋਂ ਦੂਰ ਰੱਖਣ ਦੀ ਗੱਲ ਤੋਂ ਇਲਾਵਾ ਵਾਸਤੂ ਦੀਆਂ ਹੋਰ ਗੱਲਾਂ ਬੇਤੁਕੀਆਂ ਹਨ। ਮੈਂ ਸੁਜਾਨ ਸਿੰਘ ਪਾਰਕ ਵਿੱਚ ਰਹਿੰਦਾ ਹਾਂ। ਇਹ ਆਇਤਾਕਾਰ ਹੈ। ਇਸ ਦੇ ਉੱਤਰ ਵਿੱਚ ਹੋਟਲ ਅੰਬੈਸਡਰ ਹੈ। ਇਸ ਦੇ ਪੂਰਬ, ਪੱਛਮ ਤੇ ਦੱਖਣ ਵਿੱਚ ਚਾਰ ਮੰਜ਼ਿਲੇ ਫਲੈਟ ਹਨ। ਇਸ ਦਾ ਡਿਜ਼ਾਈਨ ਵਾਲਟਰ ਜਾਰਜ ਨੇ ਬਣਾਇਆ ਸੀ। ਵਾਸਤੂ ਸ਼ਾਸਤਰ ਦਾ ਬਿਲਕੁਲ ਧਿਆਨ ਨਹੀਂ ਰੱਖਿਆ ਗਿਆ। ਇਹ ਰਹਿਣ ਲਈ ਲੋਕਾਂ ਦੀਆਂ ਸਭ ਤੋਂ ਪਸੰਦੀਦਾ ਥਾਵਾਂ ਵਿੱਚੋਂ ਇੱਕ ਹੈ। ਸਾਡੇ ਵਿੱਚ ਵਾਸਤੂ ਨੂੰ ਕੂੜੇ ਦੇ ਢੇਰ ਤੇ ਸੁੱਟਣ ਦੀ ਹਿੰਮਤ ਕਿਉਂ ਨਹੀਂ ਹੈ।

**ਖੁਸ਼ਵੰਤ ਸਿੰਘ**

ੴ

ਮੌਸਮ ਵਾਰ-ਵਾਰ ਰੰਗ ਆਪਣੇ
ਬਦਲਦੇ ਹੀ ਰਹੇ,
ਕਾਫ਼ਲੇ ਜ਼ਿੰਦਗੀ ਦੇ ਨਿਰੰਤਰ
ਚਲਦੇ ਹੀ ਰਹੇ
ਤੇਜ਼ ਹਵਾ ਵਿੱਚ ਚਿਰਾਗ ਘਰੀਂ
ਬਲਦੇ ਹੀ ਰਹੇ
ਸਿਲਸਿਲੇ ਰੌਸ਼ਨੀ ਦੇ ਹਮੇਸ਼ਾ
ਚਲਦੇ ਹੀ ਰਹੇ

**ਨਿਰਪਾਲ ਸਿੰਘ, ਕਰਮਗੜ੍ਹ**

### ਮਜ਼ਾਹੀਆ ਟੱਪੇ

**ਸ਼ਰਾਧ**

ਚਾਅ ਪੰਡਤ ਨੂੰ ਰੋਟੀ ਦੇ ਖਵਾਉਣ ਦਾ,
ਬਾਪੂ ਨੂੰ ਫੜਾਉਣੀ ਭੁੱਲ ਗਏ, ਭੁੱਲ ਗਏ!
ਚਲੋ ਪਿੱਤਰਾਂ ਵਾਲੇ ਤਾਂ ਭਾਗ ਖੁੱਲ੍ਹ ਗਏ!!

**ਮਾਇਆ**

ਜਿਹੜੇ ਕਹਿੰਦੇ ਮਾਇਆ ਰੱਬ ਹੈ ਭੁਲਾਉਂਦੀ,
ਗੱਪਾਂ ਦੀਆਂ ਲਾਹੁਣ ਛੌਡੀਆਂ, ਛੌਡੀਆਂ!
ਬਾਬੇ ਤਾਂ ਜਵਾਂ ਨਾ ਭੁੱਲਦੇ ਚੜ੍ਹ ਔਡੀਆਂ!!

**ਚਿੱਟਾ ਬਾਣਾ**

ਚਿੱਟਾ ਬਾਣਾ ਨਾ ਦੇਖ ਕੇ ਸਮਝੀਂ,
ਕਿ ਬੜਾ ਹੈ ਸ਼ਰੀਫ਼ ਅਗਲਾ, ਅਗਲਾ!
ਡੱਡ ਕੋਲੋਂ ਜਾ ਕੇ ਪੁੱਛ ਲੈ, ਕੈਸਾ ਬਗਲਾ!!

**ਸ਼ਰਧਾ**

ਪੱਕੀ ਮੂਲੀਆਂ ਬਾਬੇ ਦੀਆਂ ਬਾਹਵਾਂ ਵਰਗੀ,
ਸੁਰਗਾਂ ਨੂੰ ਛਕਿਆਂ ਘੱਤੇ ਵੀ, ਘੱਤੇ ਵੀ!
ਸੰਗਤਾਂ ਦੀ ਹੋਗੀ ਸ਼ਰਧਾ, ਲੈ ਗਈ ਪੱਤੇ ਵੀ!!

**ਗੋਰੇ**

ਕੌਣ ਆਖਦੈ ਕਿ ਗੋਰੇ ਨਹੀਂ ਵਹਿਮੀ,
ਗੋਰਿਆਂ ਵੀ ਵਹਿਮ ਮਿਥੇ ਐ, ਮਿਥੇ ਐ!
ਚੰਡੀਗੜ੍ਹ ਤੇਰਾਂ ਸੈਕਟਰ ਦੱਸੋ ਕਿੱਥੇ ਐ!!



**ਸੇਵਕ ਸਿੰਘ ਸ਼ਮੀਰੀਆ**
95922-47703

# ਸਾਹਿਤ ਦਾ ਚਾਨਣ



ਰਾਮ ਸਵਰਨ ਲੱਖੇਵਾਲੀ

**Ü**ਵਨ ਇੱਕ ਸੰਘਰਸ਼ ਹੈ। ਇਸ ਦੀ ਮੁਢਲੀ ਲੋੜ ਆਪਣੇ ਪੈਰਾਂ ਸਿਰ ਖੜ੍ਹੇ ਹੋਣਾ ਹੈ। ਜੀਵਨ 'ਚ ਸਾਬਤ ਕਦਮੀਂ ਹੋਇਆ ਚੇਤਨ ਮਨੁੱਖ ਆਸ-ਪਾਸ ਵਾਪਰਦੇ ਵਰਤਾਰੇ ਨੂੰ ਵਾਚਦਿਆਂ ਗਲਤ ਦੀ ਥਾਂ ਚੰਗਿਆਈ ਲੋਚਦਾ ਹੈ। ਜੀਵਨ 'ਚ ਜਾਗਦੇ ਲੋਕਾਂ ਲਈ ਹਰ ਕਦਮ ਤੇ ਸੰਘਰਸ਼ ਹੈ। ਇਹ ਸੰਘਰਸ਼ ਸਮਾਜ 'ਚ ਪ੍ਰਚਲਿਤ ਗਲਤ ਰਵਾਇਤਾਂ, ਰਸਮੋ-ਰਿਵਾਜਾਂ, ਧਾਰਨਾਵਾਂ, ਅੰਧਵਿਸ਼ਵਾਸਾਂ ਤੇ ਪ੍ਰਬੰਧ ਦੇ ਗਲਤ ਰੁਝਾਨਾਂ ਖਿਲਾਫ ਹੁੰਦਾ ਹੈ। ਇਸ ਕਰਮ 'ਚ ਕਿਸੇ ਨਾ ਕਿਸੇ ਰੂਪ 'ਚ ਜੁੜੇ ਮਨੁੱਖ ਆਪਣੇ ਸਮੇਂ ਨੂੰ ਸਮਾਜ ਦੇ ਭਲੇ ਲਈ ਖਰਚ ਕਰਕੇ ਨਵੇਂ ਰਾਹ ਸਿਰਜਦੇ ਹਨ। ਨਿੱਜ ਨੂੰ ਤਿਆਗ ਕੇ ਸਮੂਹ ਲਈ ਤੁਰਨ ਵਾਲੇ ਮਨੁੱਖ ਅਜਿਹੇ ਰਾਹਾਂ ਤੇ ਚਾਨਣ ਬਿਖੇਰਦੇ ਹਨ। ਉਹ ਹੋਰਨਾਂ ਲਈ ਪ੍ਰੇਰਨਾਂ ਸਰੋਤ ਬਣਦੇ ਹਨ। ਅਜਿਹੇ ਬਿਖੜੇ ਰਾਹਾਂ ਤੇ ਤੁਰੇ 'ਕੱਲੇ-ਕਹਿਰੇ ਮਨੁੱਖ ਹੌਲੀ ਹੌਲੀ ਕਾਫਲੇ 'ਚ ਤਬਦੀਲ ਹੋ ਜਾਂਦੇ ਹਨ।

ਪੰਜਾਬ ਦੀ ਧਰਤੀ ਤੇ ਢਾਈ ਦਹਾਕੇ ਪਹਿਲਾਂ ਡਾ. ਅਬਰਾਹਮ ਟੀ ਕਾਵੂਰ ਦੇ ਵਿਚਾਰਾਂ ਦੀ ਰੌਸ਼ਨੀ 'ਚ ਕੁਝ ਨੌਜਵਾਨਾਂ ਨੇ ਇਕ ਅਜਿਹਾ ਹੀ ਰਾਹ ਫੜਿਆ। ਉਨ੍ਹਾਂ ਸਮਾਜ 'ਚ ਪਸਰੇ ਅੰਧਵਿਸ਼ਵਾਸਾਂ, ਲੋਕਾਂ ਨੂੰ ਆਪਣੀ ਤਕਦੀਰ ਖੁਦ ਬਣਾਉਣ ਤੋਂ ਹੋੜਦੇ ਕਿਸਮਤ ਕਰਮਾਂ ਦੇ ਫਲਸਫ਼ੇ ਖਿਲਾਫ਼ ਸੰਘਰਸ਼ ਛੇੜਿਆ। ਤਰਕਾਂ ਦੇ ਇਸ ਕਾਫਲੇ ਨੇ ਆਪਣੀ ਸਿਦਕ ਦਿਲੀ ਤੇ ਲਗਨ ਨਾਲ ਮਾਨਸਿਕ ਰੋਗਾਂ, ਤਰਕਸ਼ੀਲ ਲਿਖਤਾਂ, ਤਰਕਸ਼ੀਲਤਾ ਦੇ ਪ੍ਰਚਾਰ ਪਾਸਾਰ, ਗੈਰ ਵਿਗਿਆਨਕ ਤੇ ਰਹੱਸਮਈ ਜਾਪਦੀਆਂ ਘਟਨਾਵਾਂ ਦੇ ਹੱਲ ਤੇ ਸੋਚਣੀ 'ਚ ਤਰਕ ਦਾ ਅੰਸ਼ ਭਰਨ ਲਈ ਜੀਅ ਜਾਨ ਨਾਲ ਕੋਸ਼ਿਸ਼ਾਂ ਕੀਤੀਆਂ। ਕਾਫਲਾ ਤੁਰਦਾ ਗਿਆ ਤੇ ਨਾਲੋ-ਨਾਲ ਹਾਂ-ਪੱਖੀ ਰੁਝਾਨ ਵੀ ਆਉਂਦੇ ਰਹੇ।

ਤਰਕਸ਼ੀਲਤਾ ਦਾ ਚਾਨਣ ਬਿਖੇਰਨ ਲਈ ਕੀਤੀਆਂ ਕੋਸ਼ਿਸ਼ਾਂ ਹਮੇਸ਼ਾਂ ਉਸਾਰੂ ਨਤੀਜੇ ਦਿੰਦੀਆਂ ਹਨ। ਤਰਕਸ਼ੀਲ ਵਿਚਾਰਾਂ ਨੂੰ ਸਮਾਜ 'ਚ ਸਥਾਪਤ ਕਰਨ ਲਈ ਸਾਹਿਤ ਦਾ ਵੱਡਾ ਰੋਲ ਹੈ। ਜਿਹੜੇ ਲੋਕ ਕਿਤਾਬਾਂ ਵੱਲ ਵੇਖਣਾ ਪੰਸਦ ਨਹੀਂ ਕਰਦੇ ਉਹ ਤਰਕਸ਼ੀਲ ਕਾਮਿਆਂ ਦੇ ਯਤਨਾਂ ਦੇ ਚਲਦਿਆਂ ਤਰਕਸ਼ੀਲ ਸਾਹਿਤ ਖਰੀਦਣ ਲਈ ਅਹੁਲਦੇ ਹਨ। ਨਾਟਕ ਮੇਲਿਆਂ ਦੇ ਨਾਲ ਨਾਲ ਪੰਜਾਬ 'ਚ ਪ੍ਰਚਲਿਤ ਮੇਲਿਆਂ 'ਚ ਹੁਣ ਪੁਸਤਕਾਂ ਦਾ ਰੰਗ ਵੀ ਨਜ਼ਰ ਆਉਣ ਲੱਗਾ ਹੈ। ਇਹ ਤਰਕਸ਼ੀਲ ਲਹਿਰ ਦਾ ਇਕ ਜਿਕਰਯੋਗ ਕਾਰਜ ਹੈ। ਇਸ ਕਾਰਜ ਨਾਲ ਜੁੜ ਕੇ ਹਜਾਰਾਂ ਲੋਕਾਂ ਨੇ ਆਪਣੇ ਜੀਵਨ ਨੂੰ ਸਹੀ ਰੁਖ ਵੱਲ ਮੋੜਿਆ ਹੈ ਤੇ ਉਹ ਗਾਹੇ-ਬਗਾਹੇ ਹੋਰਨਾਂ ਨੂੰ ਵੀ ਪੜ੍ਹਨ-ਸੋਚਣ ਲਈ ਪ੍ਰੇਰਦੇ ਰਹਿੰਦੇ ਹਨ। ਕਈ ਉੱਦਮੀ ਨੌਜਵਾਨ ਤਾਂ ਆਪਣੀ ਜ਼ਿੰਦਗੀ ਨੂੰ ਸਾਰਥਕ ਕਰਨ ਲਈ ਕਾਫਲੇ ਦੇ ਅੰਗ-ਸੰਗ ਹੋ ਕੇ ਤੁਰਨ ਲੱਗ ਪੈਂਦੇ ਹਨ। ਜਦੋਂ ਮਨ 'ਚ ਲਹਿਰ ਲਈ ਕੁਝ ਕਰਨ ਦੀ ਲਗਨ ਹੁੰਦੀ ਹੈ ਤਾਂ ਸੁਹਿਰਦ ਯਤਨਾਂ ਨੂੰ ਬੂਰ ਨਿਸਚੇ ਹੀ ਪੈਂਦਾ ਹੈ। ਤਰਕਸ਼ੀਲ ਲਹਿਰ 'ਚ ਅੱਜ ਲੋਕਾਂ ਦੇ ਹੱਥਾਂ ਤੱਕ ਸਾਹਿਤ ਪਹੁੰਚਾਉਣ ਲਈ ਅਜੀਤ ਪ੍ਰਦੇਸੀ, ਰਾਮ ਕੁਮਾਰ ਪਟਿਆਲਾ, ਜਰਨੈਲ ਕ੍ਰਾਂਤੀ ਵਰਗੇ ਕਈ ਅਜਿਹੇ ਸਨੇਹੀ ਹਨ ਜਿਹੜੇ ਇਸ ਕਾਜ ਨਾਲ ਸੱਚੇ ਦਿਲੋਂ ਜੁੜੇ ਹੋਏ ਹਨ। ਇਸ ਉਸਾਰੂ ਰੁਝਾਨ 'ਚ ਹੋਰ ਵੀ ਸਜੱਣ ਸ਼ਾਮਲ ਹੋਣਗੇ ਜਿਹੜੇ ਸਾਡੇ ਸੰਪਰਕ 'ਚ ਨਹੀਂ ਪਰ ਉਨ੍ਹਾਂ ਸਾਰਿਆਂ ਦੀ ਮਿਹਨਤ ਦਾ ਨਤੀਜਾ ਅਸੀਂ ਲੋਕਾਂ 'ਚ ਤਰਕਸ਼ੀਲ ਸਾਹਿਤ ਪੜ੍ਹਨ ਪ੍ਰਤੀ ਦਿਨੋਂ ਦਿਨ ਵਧ ਰਹੇ ਰੁਝਾਨ 'ਚੋਂ ਵੇਖ ਸਕਦੇ ਹਾਂ।

ਸਾਹਿਤ ਕਿਸ ਤਰ੍ਹਾਂ ਜ਼ਿੰਦਗੀ ਨੂੰ ਹੁਲਾਰਾ ਦਿੰਦਾ ਹੈ। ਇਹ ਅਮਲ ਮੈਂ ਆਪਣੇ ਜੀਵਨ 'ਚ ਅਨੇਕਾਂ ਵਾਰ ਤੱਕਿਆ ਹੈ। ਮੁਕਤਸਰ ਦਾ ਇਤਿਹਾਸਕ ਮਾਘੀ ਮੇਲਾ ਆਪਣੇ ਆਪ 'ਚ ਇੱਕ ਉਦਾਹਰਣ ਹੈ ਜਿੱਥੇ ਅਸੀਂ ਹਰ ਸਾਲ ਲਗਾਤਾਰ ਤਿੰਨ ਦਿਨ ਨਾਟਕਾਂ ਤੇ ਪੁਸਤਕਾਂ ਦੀ ਪ੍ਰਦਰਸ਼ਨੀ ਨਾਲ ਹਜਾਰਾਂ ਰੁਪਏ ਦਾ ਸਾਹਿਤ ਲੋਕਾਂ 'ਚ ਲਿਜਾਂਦੇ ਹਾਂ। ਤਿੰਨ ਕੁ ਸਾਲ ਪਹਿਲਾਂ ਮੇਲੇ 'ਚ ਵਾਪਰੀ ਇੱਕ ਘਟਨਾ ਜ਼ਿਕਰਯੋਗ ਹੈ ਜਿਸ ਨੇ ਇੱਕ ਨੌਜਵਾਨ ਦਾ ਜੀਵਨ ਤਾਂ ਰੁਸ਼ਨਾਇਆ ਹੀ, ਨਾਲ ਹੀ ਉਸ ਦੇ ਘਰ ਪਰਿਵਾਰ ਤੇ ਸਨੇਹੀਆਂ ਲਈ ਵੀ ਜ਼ਿੰਦਗੀ ਦੇ ਨਵੇਂ ਦਰ ਖੋਲ੍ਹੇ। ਡਾਕਟਰਾਂ ਦੀ ਨਜ਼ਰ 'ਚ 'ਪਤਲੇ ਮਨ' ਵਾਲਾ ਇਕ ਨੌਜਵਾਨ ਤਰਕਸ਼ੀਲ ਨਾਟਕ ਮੇਲੇ 'ਚ ਆਇਆ। ਕੁਝ ਸਮਾਂ ਨਾਟਕ ਵੇਖ ਕੇ ਉਹ ਪੁਸਤਕਾਂ ਦੀ ਸਟਾਲ ਵੱਲ ਅਹੁਲਿਆ। ਉਸਦੀ ਪੁਸਤਕਾਂ ਪੜ੍ਹਨ 'ਚ ਭੋਰਾ ਰੁਚੀ ਨਹੀਂ ਸੀ। ਅਚਾਨਕ ਡਾ. ਸ਼ਿਆਮ ਸੁੰਦਰ ਦੀਪਤੀ ਦੀ ਪੁਸਤਕ 'ਮਨ ਮਾਹੌਲ ਤੇ ਮਨੋਰੋਗ' ਉਸਦੀ ਨਜ਼ਰ ਚੜ੍ਹੀ। ਉਸ ਨੇ ਪੁਸਤਕ ਵੇਖੀ ਤੇ ਖਰੀਦ ਲਈ। ਉਨ੍ਹਾਂ ਦਿਨਾਂ 'ਚ ਉਹ ਉਦਾਸੀ ਦੇ ਘੇਰੇ 'ਚ ਉਲਝਿਆ, ਡਾਕਟਰਾਂ ਦੇ ਚੱਕਰਵਿਊ ਵਿਚ ਉਲਝਿਆ ਹੋਇਆ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਤੇਰਾ ਮਨ ਪਤਲਾ ਹੈ। ਇਸ ਮਰਜ਼

ਦੀ ਦਵਾਈ ਉਹ ਖਾ ਰਿਹਾ ਸੀ। ਨੌਜਵਾਨ ਨੇ ਪੁਸਤਕ ਗਹੁ ਨਾਲ ਪੜ੍ਹੀ। ਮਨ ਤੇ ਮਾਹੌਲ ਬਾਰੇ ਉਸ ਦੇ ਭਰਮ ਭੁਲੇਖੇ ਦੂਰ ਹੋ ਗਏ। ਉਹ ਆਪਣੇ ਆਪ 'ਚ ਤਬਦੀਲੀ ਮਹਿਸੂਸ ਕਰਨ ਲੱਗਿਆ। ਡਾਕਟਰਾਂ ਕੋਲ ਜਾਣਾ ਛੱਡ ਕੇ ਉਸ ਦੇ ਮਨ 'ਚ ਹੋਰ ਤਰਕਸ਼ੀਲ ਪੁਸਤਕਾਂ ਪੜ੍ਹਨ ਤੇ ਤਰਕਸ਼ੀਲ ਕਾਮਿਆਂ ਨੂੰ ਮਿਲਣ ਦੀ ਇੱਛਾ ਜਾਗੀ। ਇਕ ਦਿਨ ਅਚਾਨਕ ਉਸਦਾ ਸਾਡੇ ਨਾਲ ਮੇਲ ਹੋਇਆ। ਉਹ ਇਕ ਤੋਂ ਬਾਦ ਇਕ ਪੁਸਤਕ ਵਾਚਦਾ ਗਿਆ। ਉਸਦੇ ਵਰਤ ਵਿਹਾਰ 'ਚ ਗਿਣਨਯੋਗ ਤਬਦੀਲੀ ਆਈ। ਆਪਣੇ ਦਫ਼ਤਰ 'ਚ ਪਹਿਲਾਂ ਉਹ ਹਰ ਆਏ ਗਏ ਨੂੰ ਠੀਕ ਢੰਗ ਨਾਲ ਪੇਸ਼ ਨਹੀਂ ਸੀ ਆਉਂਦਾ। ਹੁਣ ਬਦਲੇ ਵਿਹਾਰ 'ਚ ਪਿਆਰ, ਅਪਣੱਤ ਤੇ ਖਲੂਸ ਸੀ ਜਿਸ ਨੂੰ ਵੇਖ ਕੇ ਸਾਰੇ ਹੈਰਾਨ ਤੇ ਖੁਸ਼ ਸਨ। ਉਸ ਦਾ ਜ਼ਿੰਦਗੀ ਪ੍ਰਤੀ ਵਤੀਰਾ ਬਦਲ ਗਿਆ। ਉਸਦੇ ਘਰ-ਪਰਿਵਾਰ ਨੇ ਵੀ ਇਸ ਤਬਦੀਲੀ ਨੂੰ ਖੁਸ਼ੀ ਨਾਲ ਮਾਣਿਆ। ਜਦ ਉਸ ਨੂੰ ਘਰ ਤੇ ਦਫ਼ਤਰ ਵਾਲੇ ਪੁਛਦੇ ਕਿ ਤੇਰੇ ਵਿਹਾਰ 'ਚ ਅਚਾਨਕ ਇਹ ਤਬਦੀਲੀ ਕਿਵੇਂ ਆਈ ਤਾਂ ਉਹ ਫ਼ਖ਼ਰ ਨਾਲ ਤਰਕਸ਼ੀਲ ਪੁਸਤਕਾਂ ਦੇ ਨਾਂ ਗਿਣਾਉਣ ਲਗਦਾ। ਸਾਡੀ ਸਲਾਹ ਤੇ ਹੀ ਉਹ ਆਪਣੀ ਉਦਾਸੀ ਦੇ ਹੱਲ ਲਈ ਮਨੋਰੋਗ ਮਾਹਿਰ ਪਾਸ ਗਿਆ। ਆਪਣੇ ਨਾਲ-ਨਾਲ ਉਸ ਨੇ ਡਾਕਟਰ ਤੋਂ ਪਰਿਵਾਰ ਦੇ ਉਨ੍ਹਾਂ ਮੈਂਬਰਾਂ ਦਾ ਵੀ ਇਲਾਜ ਕਰਵਾਇਆ ਜਿਹੜੇ ਮਾਨਸਿਕ ਰੋਗ ਨੂੰ ਲਾਇਲਾਜ ਬਿਮਾਰੀ ਤੇ ਕਿਸੇ ਦਾ ਕੁਝ ਕੀਤਾ ਕਰਾਇਆ ਸਮਝਦੇ ਸਨ। ਇਸ ਤਰ੍ਹਾਂ ਜਦ ਉਸਦੀ ਤੀਸਰੀ ਅੱਖ ਖੁੱਲ੍ਹੀ ਤਾਂ ਉਸ ਨੇ ਆਪਣੇ ਸੱਜਣ ਸਨੇਹੀਆਂ ਤੇ ਹੋਰਨਾਂ ਭੁੱਲੇ-ਭਟਕੇ ਲੋਕਾਂ ਨੂੰ ਉਸ ਮਨੋਰੋਗ ਮਾਹਿਰ ਦੀਆਂ ਸੇਵਾਵਾਂ ਲੈ ਕੇ ਦਿੱਤੀਆਂ।

ਹੁਣ ਉਹ ਖੁਦ ਦਸਦਾ ਹੈ,'ਹੁਣ ਮੈਨੂੰ ਜ਼ਿੰਦਗੀ ਬਹੁਤ ਪਿਆਰੀ ਲਗਦੀ ਹੈ। ਦਫ਼ਤਰ ਵਿਚ ਇਮਾਨਦਾਰੀ ਨਾਲ ਕੰਮ ਕਰਨ ਦਾ ਸੁਆਦ ਆਉਂਦਾ ਹੈ। ਦਫ਼ਤਰ ਕੰਮ ਕਾਰ ਲਈ ਆਉਂਦੇ ਲੋਕਾਂ ਨੂੰ ਪੁਰ-ਖਲੂਸ ਢੰਗ ਨਾਲ ਪੇਸ਼ ਆਉਂਣਾ ਮਨ ਦਾ ਸਕੂਨ ਬਣਦਾ ਹੈ। ਹਰ ਸਮੇਂ ਮਨ 'ਚ ਦੂਸਰਿਆਂ ਦੇ ਕੰਮ ਆਉਣ ਦੀ ਇੱਛਾ ਬਣੀ ਰਹਿੰਦੀ ਹੈ। ਕਿਸੇ ਨਾ ਕਿਸੇ ਢੰਗ ਨਾਲ ਹੋਰਨਾਂ ਦੇ ਕੰਮ ਆ ਸਕਾਂ ਤਾਂ ਮਨ ਨੂੰ ਖੁਸ਼ੀ ਮਿਲਦੀ ਹੈ। ਹੁਣ ਮੈਂ ਹੋਰਨਾਂ ਲੋਕਾਂ ਨੂੰ ਵੀ ਆਪਣੀ ਸਮਰੱਥਾ ਅਨੁਸਾਰ ਸਮਝਾਉਣ ਦੀ ਕੋਸ਼ਿਸ਼ ਕਰਦਾ ਹਾਂ ਤੇ ਤਰਕਸ਼ੀਲ ਪੁਸਤਕਾਂ ਪੜ੍ਹਨ ਲਈ ਵੀ ਪ੍ਰੇਰਦਾ ਹਾਂ। ਜੇਕਰ ਤੁਸੀਂ ਮੈਨੂੰ ਨਾ ਮਿਲਦੇ ਤਾਂ ਮੈਂ ਪਤਾ ਨਹੀਂ ਕਿਹੜੀਆਂ ਹਨੇਰ ਭਰੀਆਂ ਰਾਹਾਂ ਤੇ ਭਟਕਦਾ ਫਿਰਦਾ।' ਇਹ ਤਰਕਸ਼ੀਲ ਸਾਹਿਤ ਤੇ ਸੋਚ ਨਾਲ ਜੀਵਨ ਦੀ ਦਸ਼ਾ ਬਦਲਣ ਦੀ ਇਕ ਸਾਰਥਕ ਉਦਾਹਰਣ ਹੈ।

ਕਿੰਨੇ ਲੋਕ ਹਨ ਜਿਹੜੇ ਅਜੇ ਵੀ ਪੁਸਤਕ ਸੰਸਾਰ ਤੋਂ ਦੂਰ ਰਹਿੰਦੇ ਹੋਏ ਚੰਗੇਰੀ ਜੀਵਨ ਜਾਚ ਤੋਂ ਵਿਹੂਣੇ ਹਨ। ਗਿਆਨ ਤੋਂ ਸੱਖਣੇ ਹੋਣ ਕਰਕੇ ਉਹ ਡੇਰਿਆਂ ਤੇ ਧਾਰਮਿਕ ਸਥਾਨਾਂ ਉੱਪਰ ਛੋਟੀਆਂ ਮੋਟੀਆਂ ਮੁਸ਼ਕਲਾਂ ਦੇ ਹੱਲ ਲਈ ਭਟਕਦੇ ਹਨ। ਸੁੱਖਣਾਂ, ਅਰਦਾਸਾਂ 'ਚੋਂ ਮਨ ਦੀ ਸ਼ਾਂਤੀ ਲਭਦੇ ਹਨ। ਅਜਿਹੇ ਲੋਕਾਂ ਨੂੰ ਪੁਸਤਕਾਂ ਨਾਲ ਜੋੜਨਾ ਤੇ ਉਨ੍ਹਾਂ ਦੇ ਜੀਵਨ 'ਚ ਤਰਕ ਦਾ ਅੰਸ਼ ਸ਼ਾਮਲ ਕਰਨਾ ਸਮੇਂ ਦੀ ਲੋੜ ਹੈ।

 94173-62085

### ਖੁਸ਼ੀਆਂ ਤੇ ਅਸੂਲ ਨਾਲੋ-ਨਾਲ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਵੱਲੋਂ ਵੇਲਾ ਵਿਹਾ ਚੁੱਕੀਆਂ ਰਸਮਾਂ ਨੂੰ ਤਿਲਾਂਜਲੀ ਦੇ ਕੇ ਬਦਲਵਾਂ ਸੱਭਿਆਚਾਰ ਦੇਣ ਦੀ ਚਲਾਈ ਜਾ ਰਹੀ ਮੁਹਿੰਮ ਨੂੰ, ਪੰਜਾਬ ਭਰ 'ਚੋਂ ਤਿੰਨ ਤਰਕਸ਼ੀਲ ਪਰਿਵਾਰਾਂ ਨੇ ਚਾਰ ਚੰਨ ਲਾਏ ਹਨ।

*...ਅਦਾਰਾ*

### ਕੁਲਵਿੰਦਰ ਦਾ ਵਿਆਹ ਕੁਲਵਿੰਦਰ ਨਾਲ

ਸੁਨਾਮ ਇਕਾਈ ਦੇ ਸੀਨੀਅਰ ਮੈਂਬਰ ਭੋਲਾ ਸਿੰਘ ਨੇ ਆਪਣੀ ਬੇਟੀ ਕੁਲਵਿੰਦਰ ਕੌਰ ਦੀ ਸ਼ਾਦੀ ਮਾਨਸਾ ਵਾਸੀ ਗੁਰਜੰਟ ਸਿੰਘ ਦੇ ਬੇਟੇ ਕੁਲਵਿੰਦਰ ਸਿੰਘ ਨਾਲ ਕੀਤੀ। ਧਾਰਮਿਕ ਰਸਮ ਤੋਂ ਬਿਨਾਂ ਕੀਤੇ ਗਏ ਵਿਆਹ ਮੌਕੇ, ਲੋਕ ਪੱਖੀ ਜਥੇਬੰਦੀਆਂ ਦੇ ਆਗੂ ਤੇ ਤਰਕਸ਼ੀਲ ਕਾਮੇ ਵੱਡੀ ਗਿਣਤੀ ਵਿੱਚ ਹਾਜ਼ਰ ਸਨ। ਲੜਕਾ ਤੇ ਲੜਕੀ ਨੇ ਇੱਕ ਦੂਸਰੇ ਨੂੰ ਫੁੱਲਾਂ ਦੇ ਹਾਰ ਪਾ ਕੇ ਵਿਆਹ ਦੀ ਰਸਮ ਨੂੰ ਸੰਪਨ ਕੀਤਾ। ਨਸ਼ੇ ਅਤੇ ਲੱਚਰ ਨਾਚ ਗਾਣੇ ਤੋਂ ਰਹਿਤ ਇਸ ਸਮਾਗਮ ਦਾ ਸੰਚਾਲਨ ਐਡਵੋਕੇਟ ਹਰਿੰਦਰ ਲਾਲੀ ਨੇ ਕੀਤਾ।

### ਹਰਪ੍ਰੀਤ ਦਾ ਵਿਆਹ ਅਰਵਿੰਦਰ ਨਾਲ

ਮੁਹਾਲੀ ਇਕਾਈ ਦੇ ਮੀਡੀਆ ਮੁਖੀ ਹਰਪ੍ਰੀਤ ਦਾ ਅੰਤਰਜਾਤੀ ਤੇ ਸਾਦਾ ਵਿਆਹ ਆਨੰਦਪੁਰ ਸਾਹਿਬ ਤੋਂ ਅੱਛਰ ਸਿੰਘ ਦੀ ਲੜਕੀ ਅਰਵਿੰਦਰ ਕੌਰ ਨਾਲ ਬਿਨਾਂ ਕਿਸੇ ਦਾਜ ਦਹੇਜ ਦੇ ਹੋਇਆ। ਵਿਆਹ ਮੌਕੇ ਪੌਦੇ ਲਾ ਕੇ ਨਵੇਂ ਜੀਵਨ ਦੀ ਸ਼ੁਰੂਆਤ ਕੀਤੀ। ਹੋਰਨਾਂ ਸਨੇਹੀਆਂ ਤੋਂ ਇਲਾਵਾ, ਚੰਡੀਗੜ੍ਹ ਜੋਨ ਦੇ ਮੁਖੀ ਜਰਨੈਲ ਕ੍ਰਾਂਤੀ ਤੇ ਮੁਹਾਲੀ ਇਕਾਈ ਦੇ ਮੁਖੀ ਸਤਨਾਮ ਦਾਊ ਵੀ ਹਾਜ਼ਰ ਸਨ।

### ਵਿਆਹ ਦੀ ਖੁਸ਼ੀ 'ਚ ਤਰਕਸ਼ੀਲ ਪ੍ਰੋਗਰਾਮ

ਪਿੰਡ ਹੁਸ਼ਿਆਰਪੁਰ ਦੇ ਅਗਾਂਹ ਵਧੂ ਵਿਚਾਰਾਂ ਵਾਲੇ ਦਲਬੀਰ ਦੇ ਵਿਆਹ ਸਮਾਰੋਹ ਵਿੱਚ ਧਾਰਮਿਕ ਰਸਮਾਂ ਦੀ ਬਜਾਏ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੌਕੇ ਬੋਲਦਿਆਂ ਤਰਕਸ਼ੀਲ ਆਗੂ ਜਰਨੈਲ ਕ੍ਰਾਂਤੀ ਨੇ ਵਿਆਹਾਂ ਤੇ ਕੀਤੀਆਂ ਜਾਂਦੀਆਂ ਰਸਮਾਂ ਬਾਰੇ ਵਿਸਥਾਰ ਨਾਲ ਦੱਸਿਆ। ਤਰਕਸ਼ੀਲ ਪ੍ਰਦਰਸ਼ਨੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀ ਰਹੀ।

# ਸਬਰੀਮਾਲਾ ਦਾ ਦੁਖਾਂਤ



ਜਨਕ ਰਾਜ

ਏਹੁ-ਫੁਟਾਲੇ ਤੋਂ ਪਹਿਲਾਂ ਸਵੇਰੇ, 14 ਜਨਵਰੀ 2011 ਨੂੰ ਕੇਰਲਾ ਦੇ ਸਬਰੀਮਾਲਾ ਪਹਾੜੀ ਮੰਦਰ ਵਿਖੇ ਨਕਲੀ ਪਵਿੱਤਰ ਅਗਨੀ ਦੀ ਝਲਕ ਵੇਖਣ ਲਈ, ਨੇੜਲੀ ਪਹਾੜੀ ਤੇ ਇਕੱਠੇ ਹੋਏ ਕਰੀਬ 20 ਲੱਖ ਲੋਕਾਂ ਵਿਚ ਭਗਦੜ ਮੱਚਣ ਕਾਰਣ 102 ਦੇ ਕਰੀਬ ਸ਼ਰਧਾਲੂ ਮੌਤ ਦੇ ਮੂੰਹ ਵਿਚ ਸਮਾਅ ਗਏ ਅਤੇ ਹਜ਼ਾਰਾਂ ਹੀ ਫਟੜ ਹੋ ਗਏ। ਭਗਦੜ ਦਾ ਮੁੱਖ ਕਾਰਣ ਆਟੋਰਿਕਸ਼ਾ ਚਾਲਕ ਅਤੇ ਇਕ ਜੀਪ ਚਾਲਕ ਵਿਚਕਾਰ ਕਿਰਾਏ ਦੇ ਵਿਚ ਫ਼ਰਕ ਤੋਂ ਹੋਈ ਤਕਰਾਰ ਅਤੇ ਲੜਾਈ ਸੀ।

ਅਸੀਂ 40 ਦੇ ਕਰੀਬ ਤਰਕਸ਼ੀਲ ਜਿਸ ਵਿੱਚ 11 ਤੋਂ ਲੈ ਕੇ 80 ਸਾਲ ਤੱਕ ਦੇ ਮੈਂਬਰ ਸ਼ਾਮਲ ਸਾਂ, ਤਾਮਿਲਨਾਡੂ ਵਿਖੇ ਹੋਈ ਵਰਲਡ ਏਥੀਸਟ ਕਾਨਫਰੰਸ, 2011 ਵਿਚ ਭਾਗ ਲੈ ਕੇ 14 ਜਨਵਰੀ 2011 ਨੂੰ ਪੰਜਾਬ ਪਹੁੰਚੇ ਸਾਂ। ਸਾਡੀਆਂ ਯਾਦਾਂ ਵਿਚ ਖੂਬਸੂਰਤ ਦੱਖਣੀ ਭਾਰਤ ਦੇ ਤਾਮਿਲ ਅਤੇ ਕੇਰਲਾ ਰਾਜਾਂ ਦੇ ਦੇਖੇ ਸ਼ਹਿਰਾਂ ਦਾ ਨਕਸ਼ਾ ਸੀ। ਹਰੀਆਂ-ਭਰੀਆਂ ਨਿੱਕੀਆਂ-ਨਿੱਕੀਆਂ ਪਹਾੜੀਆਂ, ਨਾਰੀਅਲ ਦੇ ਦਰਖਤਾਂ ਨਾਲ ਲੱਦੀਆਂ ਹੋਈਆਂ ਹਨ। ਸਮੁੰਦਰੀ ਭਾਗ ਦੀਆਂ ਸੁੰਦਰ ਰੇਤ ਦੀਆਂ ਬੀਚਾਂ ਹਨ। ਗਰੀਬੀ ਹੈ, ਪਰ ਗੰਦਗੀ ਨਹੀਂ। 100% ਸਾਖਰਤਾ ਦਰ ਵਾਲਾ ਕੇਰਲਾ, ਭਾਰਤ ਦਾ ਇਕੋ-ਇਕ ਸੰਪੂਰਨ ਸਾਖਰ ਰਾਜ ਹੈ। ਉਸ ਸ਼ਾਨਦਾਰ ਰਾਜ ਵਿਚ, ਇਸ ਮੰਦਰ ਵਿਖੇ ਭਗਦੜ ਦਾ ਇਹ ਕੋਈ ਪਹਿਲਾ ਵਾਕਿਆ ਨਹੀਂ, ਬਲਕਿ ਇਸੇ ਹੀ ਦਿਨ 14 ਜਨਵਰੀ,1999 ਨੂੰ ਲਗਭਗ ਇਸੇ ਹੀ ਸਮੇਂ ਭਗਦੜ ਵਿਚ 52 ਦੇ ਕਰੀਬ ਸ਼ਰਧਾਲੂ ਮਰੇ ਸਨ।

ਹਾਲਾਂ ਕਿ ਇਸ ਸਚਾਈ ਦਾ ਸਾਰਿਆਂ ਨੂੰ ਪਤਾ ਹੀ ਹੈ ਕਿ ਇਸ ਪਵਿੱਤਰ ਰੋਸ਼ਨੀ ਦੀ ਸੱਚਾਈ ਕੀ ਹੈ ? ਪਰ, ਫੇਰ ਵੀ ਕੋਈ ਨਹੀਂ ਬੋਲਦਾ। 14 ਜਨਵਰੀ 2011 ਨੂੰ 102 ਲੋਕਾਂ ਦੇ ਮਰਨ ਤੋਂ ਬਾਅਦ ਵੀ। ਸ਼ਾਇਦ ਲੋਕਾਂ ਵਿਚ ਇਹ ਅੰਧ-ਵਿਸ਼ਵਾਸ ਹੈ ਕਿ ਹੋ ਸਕਦਾ ਹੈ ਕਿਸੇ ਨੂੰ ਸ਼ਾਂਤੀ ਮਿਲਦੀ ਹੋਵੇ ਜਾਂ ਕੋਈ ਮਨੋਕਾਮਨਾ ਪੂਰੀ ਹੁੰਦੀ ਹੋਵੇ, ਜਾਂ ਕਿਸੇ ਨਿਯਮ ਦੀ ਸਮਾਜਿਕ ਪ੍ਰਵਾਨਗੀ ਮਿਲਦੀ ਹੋਵੇ। 14 ਜਨਵਰੀ ਨੂੰ ਇਹ 102 ਲੋਕ ਉਸ ਅੰਧ-ਵਿਸ਼ਵਾਸੀ 20 ਲੱਖ ਲੋਕਾਂ ਦੀ ਭੀੜ ਦਾ ਹਿੱਸਾ ਸਨ ਜਿਹੜੇ ਕਿ 'ਮੱਕਰ-ਜਯੋਤੀ' ਨੂੰ ਵੇਖਣ ਲਈ ਸਬਰੀਮਾਲਾ ਮੰਦਰ ਤੋਂ 10 ਕਿਲੋਮੀਟਰ ਦੀ ਦੂਰੀ ਤੇ ਸਥਿਤ ਉੱਚੀ ਪਹਾੜੀ ਤੇ ਜਮਾ ਹੋਏ ਸਨ। ਲੋਕਾਂ ਦੀ ਇਕ ਮਾਨਤਾ ਹੈ ਕਿ 'ਮੱਕਰ-ਜਯੋਤੀ' ਰੋਸ਼ਨੀ ਇਕ 'ਦੈਵੀ ਚਮਤਕਾਰ' ਹੈ ਜਿਹੜੀ ਕਿ ਸਬਰੀਮਾਲਾ ਪਹਾੜੀਆਂ ਚੋਂ ਇਕ ਤੇ ਸਥਾਪਤ ਅਯੱਪਾ ਮੰਦਰ (ਅਯੱਪਾ ਦੇ ਸਰਧਾਲੂ ਕਾਲੇ ਕੱਪੜੇ ਪਹਿਨ ਕੇ ਤੇ ਨੰਗੇ ਪੈਰੀਂ ਜਾਂਦੇ ਹਨ) ਵਿਖੇ ਮੱਕਰ ਸੰਕਰਾਂਤੀ (ਸੰਗਰਾਂਦ) ਨੂੰ ਹਰ ਸਾਲ ਪ੍ਰਗਟ ਹੁੰਦੀ ਹੈ ਪਰ ਸਚਾਈ ਇਹ ਹੈ ਕਿ ਮੁਸ਼ਕ ਕਪੂਰ ਦੇ ਵੱਡੇ ਢੇਰ ਨੂੰ ਲਾਈ ਅੱਗ ਹੀ 'ਮਕਰ-ਜੋਤੀ' ਹੈ। ਇਸ ਮੁਸ਼ਕ ਕਪੂਰ ਨੂੰ ਇਕੱਠਾ ਕਰਨ ਵਿਚ ਮੰਦਰ ਅਤੇ ਰਾਜ ਦੇ ਪ੍ਰਸ਼ਾਸਨ ਰਲ ਕੇ ਕੰਮ ਕਰਦਾ ਹੈ ਅਤੇ 14 ਜਨਵਰੀ ਦੇ ਦਿਨ ਹਰ ਸਾਲ ਮੰਦਰ ਅਤੇ ਪ੍ਰਸ਼ਾਸਕੀ ਪ੍ਰਬੰਧਕ ਅੱਗ ਬਾਲਣ ਦਾ ਕੰਮ ਕਰਦੇ ਹਨ।

ਸ਼ਰਧਾਲੂ 'ਮਕਰ-ਜਯੋਤੀ' ਨੂੰ ਦੇਖਣਾ ਸੁਭਾਗਾ ਸਮਝਦੇ ਹਨ। ਕਰੀਬ ਦੋ ਕਰੋੜ ਸ਼ਰਧਾਲੂ ਹਰ ਸਾਲ, ਦਸੰਬਰ-ਜਨਵਰੀ ਦੇ ਮਹੀਨੇ ਇਸ ਸਬਰੀਮਾਲਾ ਪਹਾੜੀ ਦੇ ਅਯੱਪਾ ਮੰਦਰ ਦੇ ਦਰਸ਼ਨ ਕਰਨ ਲਈ ਪੁੱਜਦੇ ਹਨ। 60% ਤੋਂ ਵੱਧ ਲੋਕ ਨੇੜਲੇ ਰਾਜਾਂ ਜਿਵੇਂ ਤਾਮਿਲਨਾਡੂ ਆਂਧਰਾ, ਕਰਨਾਟਕਾ ਤੋਂ ਕੇਰਲਾ ਪਹੁੰਚਦੇ ਹਨ, 40% ਕੇਰਲਾ ਦੇ ਵੱਖ-ਵੱਖ ਹਿੱਸਿਆਂ ਤੋਂ ਆਉਂਦੇ ਹਨ, ਪਰ ਕੁੱਲ 102 ਚੋਂ ਸਿਰਫ਼ 5 ਹੀ ਕੇਰਲਾ ਰਾਜ ਦੇ ਸਨ।

ਇਹ ਸ਼ਰਧਾਲੂ ਆਪਣੀ ਕਿਸਮਤ ਨੂੰ ਬਦਲਣ ਲਈ ਇਥੇ ਆਉਂਦੇ ਹਨ, ਪਰ ਇਨਾਂ ਦੇ ਚੜਾਵਿਆਂ ਨਾਲ ਘਰ ਕਿਸੇ ਹੋਰ ਦੇ ਭਰਦੇ ਜਾਂਦੇ ਹਨ, ਕਮਾਈ ਦਾ ਵੇਰਵਾ ਵੇਖੋ:

| | |
|---|---|
| 2007-08 | 89.53 ਕਰੋੜ ਰੁਪਏ |
| 2008-09 | 113.20 ਕਰੋੜ ਰੁਪਏ |
| 2009-10 | 128.72 ਕਰੋੜ ਰੁਪਏ |
| 2010-11 | 131.25 ਕਰੋੜ ਰੁਪਏ |

ਇਸ ਸਾਰੇ ਡਰਾਮੇ ਦੀ ਸ਼ੁਰੂਆਤ ਸੱਤਰਵਿਆਂ ਦੇ ਦਹਾਕੇ ਵਿਚ ਹੋਈ, ਜਦੋਂ ਮੰਦਰ ਦੇ ਪੁਜਾਰੀਆਂ ਨੇ ਆਦਿਵਾਸੀਆਂ ਦੇ ਪੁਰਾਤਨ ਵਿਸ਼ਵਾਸ ਨੂੰ ਅਪਨਾਇਆ। ਸੰਗਰਾਂਦ ਵਾਲੇ ਦਿਨ 'ਮਕਰ-ਜਯੋਤੀ' ਪ੍ਰਗਟ ਹੋਣ ਦਾ ਢੋਂਗ ਰਚ ਕੇ ਪ੍ਰਚਾਰ ਕਰਨਾ ਸ਼ੁਰੂ ਕੀਤਾ, ਜਿਸ ਨੇ ਮੰਦਰ ਦੀ ਮਾਨਤਾ ਵਿਚ ਭਾਰੀ ਵਾਧਾ ਕਰਦੇ ਹੋਏ, ਧਨ-ਦੌਲਤ ਦੀ ਵਰਖਾ ਕੀਤੀ। ਟਰਾਵਨਕੋਰ ਦੇਵਾਸਮ ਬੋਰਡ ਜਿਹੜਾ ਇਸ ਮੰਦਰ ਸਮੇਤ, ਕੇਰਲਾ ਦੇ 1800 ਹੋਰ ਧਾਰਮਿਕ ਸਥਾਨਾਂ ਦਾ ਪ੍ਰਬੰਧ ਵੀ ਕਰਦਾ ਹੈ, ਸਾਰਿਆਂ ਦਾ ਰਖ-ਰਖਾਅ ਦਾ ਖਰਚਾ ਅਤੇ ਕਰਮਚਾਰੀਆਂ ਦੀ ਤਨਖ਼ਾਹ ਵੀ ਇਥੋਂ ਹੀ ਕਢਦਾ ਹੈ। ਇਕ ਅੰਦਾਜ਼ੇ ਮੁਤਾਬਿਕ ਸ਼ਰਧਾਲੂਆਂ ਦੁਆਰਾ ਚੜਾਵੇ ਤੋਂ ਇਲਾਵਾ ਆਉਣ-ਜਾਣ,

ਰਹਿਣ, ਖਾਣ ਪੀਣ ਤੇ ਖ਼ਰਚ ਕਰਨ ਕਾਰਣ ਕੇਰਲਾ ਨੂੰ 2500 ਕਰੋੜ ਰੁਪਏ ਦੀ ਕਮਾਈ ਤਾਂ ਹੋ ਹੀ ਜਾਂਦੀ ਹੈ। ਏਨੀ ਕਮਾਈ ਕੋਈ ਵੀ ਸਰਕਾਰ ਕਿਵੇਂ ਵੀ ਗਵਾਉਣਾ ਨਹੀਂ ਚਾਹੁੰਦੀ।

ਇਸ ਸਾਰੇ ਪਾਖੰਡ ਦਾ ਪਰਦਾਫਾਸ਼ ਡਾ. ਇਬਰਾਹੀਮ.ਟੀ.ਕਾਵੂਰ ਨੇ ਵੀ ਕੀਤਾ ਸੀ, ਪਰ ਅੰਧ-ਵਿਸ਼ਵਾਸੀ ਜਨਤਾ ਅਤੇ ਸਰਕਾਰਾਂ ਦੀ ਨਾਲਾਇਕੀ ਨੇ ਇਹ ਪਾਖੰਡ ਚਲਦਾ ਰੱਖਿਆ। ਸਿਰਫ਼ ਤਰਕਸ਼ੀਲਾਂ/ਨਾਸਤਕਾਂ ਨੇ ਹੀ ਇਸ ਸਾਰੇ ਪਾਖੰਡ ਦਾ ਵਿਰੋਧ ਕੀਤਾ, ਜਿਸ ਕਾਰਨ ਉਨਾਂ ਨੂੰ ਲਾਠੀਆਂ ਤੱਕ ਖਾਣੀਆਂ ਪਈਆਂ ਸਨ। ਹੁਣ 102 ਜਾਨਾਂ ਅਜਾਈਂ ਜਾਣ ਤੋਂ ਬਾਅਦ, ਇਸ ਸਾਰੇ ਡਰਾਮੇ ਨੂੰ ਬੰਦ ਕਰ ਦੇਣ ਲਈ ਆਵਾਜ਼ਾਂ ਉੱਠਣੀਆਂ ਸ਼ੁਰੂ ਹੋ ਗਈਆਂ ਹਨ। ਆਸ ਹੈ ਅਜਾਈਂ ਜਾਨਾਂ ਗੰਵਾਉਣ ਵਾਲੇ ਲੋਕਾਂ ਦੇ ਵਾਰਸ ਜਾਗਰੂਕ ਕਾਫਲੇ ਦਾ ਅੰਗ ਬਣਨਗੇ।  9478470238

***...Åøl BG çl ïÌÖÌ (Õðlîlål éö)***

ਅੱਜ ਅਸੀਂ ਇੱਕਵੀ ਸਦੀ ਵਿੱਚ ਰਹਿ ਰਹੇ ਹਾਂ ਬੰਦੇ ਦੀ ਅਕਲ ਨੇ ਬਹੁਤ ਕਰਾਮਾਤਾਂ ਕੀਤੀਆਂ ਹਨ। ਆਪਣੇ ਕਮਰੇ ਵਿੱਚ ਬੈਠੇ ਅਸੀਂ ਪੂਰੀ ਦੁਨੀਆਂ ਦੀ ਸੈਰ ਕਰ ਸਕਦੇ ਹਾਂ। ਬਿਮਾਰੀਆਂ ਮਹਾਂਮਾਰੀਆਂ ਜਿਹਨਾਂ ਨੂੰ ਪਹਿਲਾਂ ਕਿਸੇ ਦੇਵੀ ਦੇਵਤੇ ਦਾ ਕਹਿਰ ਸਮਝਿਆ ਜਾਂਦਾ ਸੀ ਤੇ ਮਨੁੱਖ ਨੇ ਆਪਣੀ ਅਕਲ ਨਾਲ ਕੰਟਰੋਲ ਕਰ ਲਿਆ ਹੈ ਪਰ ਸਾਡੀ 'ਬਦਕਿਸਮਤੀ' ਇਹ ਹੈ ਕਿ ਅਜੇ ਵੀ ਸਾਡਾ ਸਮਾਜ ਰੂੜੀਵਾਦੀ ਅੰਧਵਿਸ਼ਵਾਸ਼ੀ ਵਿਚਾਰਧਾਰਾ ਦਾ ਸ਼ਿਕਾਰ ਹੈ।

ਅੱਜ ਵੀ ਚਲਾਕ ਲੋਕ ਆਮ ਮਨੁੱਖ ਨੂੰ ਲੁੱਟ ਕੇ ਆਪਣੀਆਂ ਤਜੌਰੀਆਂ ਭਰਨ ਲਈ ਜੋਤਿਸ਼, ਕਰਾਮਾਤੀ ਮਾਲਾਵਾਂ, ਲੌਕਟ ਤੇ ਨਗਾਂ ਨੂੰ ਸਾਡੀਆਂ ਸਾਰੀਆਂ ਸਮੱਸਿਆਵਾਂ ਦੇ ਹੱਲ ਦੱਸ ਕੇ ਸਾਨੂੰ ਠੱਗ ਰਹੇ ਹਨ। ਜਿਵੇਂ ਸ਼ਹੀਦੇ ਆਜ਼ਮ ਸ: ਭਗਤ ਸਿੰਘ ਨੇ ਕਿਹਾ ਸੀ 'ਇਨਕਲਾਬ ਦੀ ਤਲਵਾਰ ਵਿਚਾਰਾਂ ਸਾਣ 'ਤੇ ਤਿੱਖੀ ਹੁੰਦੀ ਹੈ।' ਸਮਾਜ ਵਿੱਚ ਤਬਦੀਲੀ ਲਿਆਉਣ ਲਈ, ਆਮ ਬੰਦੇ ਦੀ ਜਿੰਦਗੀ ਵਿੱਚ ਸੁਧਾਰ ਲਿਆਉਣ ਲਈ ਸਾਨੂੰ ਵਿਚਾਰਧਾਰਕ ਤੌਰ ਤੇ ਹੋਰ ਜਿਆਦਾ ਗਿਆਨਵਾਨ ਹੋਣ ਦੀ ਜਰੂਰਤ ਹੈ। ਆਓ ਆਪਾਂ ਅਗਿਆਨਤਾ ਅੰਧਵਿਸ਼ਵਾਸ਼ ਦੇ ਖਿਲਾਫ ਵਿਗਿਆਨਕ ਸੋਚ ਦਾ ਪਸਾਰ ਤੇਜ ਕਰੀਏ। ਲੋਕਾਂ ਨੂੰ ਗੁੰਮਰਾਹ ਕਰਨ ਵਾਲੀਆਂ ਸ਼ਕਤੀਆਂ ਦਾ ਹਮਲਾ ਜਿੰਨਾ ਸੂਖਮ ਤੇ ਤੇਜ਼ ਹੈ, ਉਸ ਦੇ ਮੁਕਾਬਲੇ ਸਾਡਾ ਕਾਰਜ ਨਿਗੂਣਾ ਹੈ। ਵਿਗਿਆਨਕ ਸੋਚ ਦੇ ਹਾਮੀਆਂ ਨੂੰ ਮੀਡੀਆ ਰਾਹੀਂ ਪਚਾਰੇ ਜਾ ਰਹੇ ਕੂੜ ਦਾ ਨੋਟਿਸ ਲੈਣਾ ਬਣਦਾ ਹੈ।  98550-51099

## ਹੁੰਗਾਰੇ



ਮੈਗਜ਼ੀਨ ਦਾ ਸਿਲਵਰ ਜੁਬਲੀ ਵਿਸ਼ੇਸ਼ ਅੰਕ ਕੱਢਣ ਲਈ ਧੰਨਵਾਦ ਪਰ ਇਹ ਸਮਝ ਨਹੀਂ ਆਇਆ ਕਿ ਇਹ ਕਾਰਜ ਪਛੜ ਕੇ ਕਿਉਂ ਕੀਤਾ ਹੈ?

ਮੈਗਜ਼ੀਨ 'ਚ ਕਾਵਿ ਰੰਗ ਕਾਲਮ ਵਧੀਆ ਲੱਗਾ। ਸੰਪਾਦਕੀ ਪੰਨੇ ਤੇ ਹਰੇਕ ਅੰਕ ਵਿੱਚ ਕਿਸੇ ਵਿਦਵਾਨ ਦਾ ਛਾਪਿਆ ਗਿਆ ਵਿਚਾਰ ਪ੍ਰੇਰਨਾਦਾਇਕ ਹੁੰਦਾ ਹੈ। ਇਸ ਵਿਚਾਰ ਨੂੰ ਜੇਕਰ ਇਸ ਅੰਕ ਦਾ ਵਿਚਾਰ ਸਿਰਲੇਖ ਦੇ ਕੇ ਛਾਪਿਆ ਜਾਵੇ ਤਾਂ ਹੋਰ ਵੀ ਚੰਗਾ ਹੋਵੇਗਾ।

ਮੈਗਜ਼ੀਨ ਵਿੱਚ ਜਗਿਆਸਾ ਕਾਲਮ ਤੇ ਪੁਸਤਕ ਰੀਵਿਊ ਰੈਗੂਲਰ ਛਪਣੇ ਚਾਹੀਦੇ ਹਨ। ਮੈਗਜ਼ੀਨ 'ਚ ਕਾਰਟੂਨ ਕੋਨਾ ਤੇ ਨੌਜਵਾਨ ਵਿਦਿਆਰਥੀ ਪਾਠਕਾਂ ਲਈ ਵੀ ਕੋਈ ਕਾਲਮ ਸ਼ੁਰੂ ਕੀਤਾ ਜਾਵੇ। ਮੈਂ ਤਰਕਸ਼ੀਲ ਕਿਵੇਂ ਬਣਿਆ ਕਾਲਮ ਵਿੱਚ ਸੂਬਾਈ ਆਗੂਆਂ ਦੀ ਕਹਾਣੀ ਪੜ੍ਹਨਾ ਚਾਹੁੰਦਾ ਹਾਂ। ਖਬਰ ਹੈ ਕਿ ਕਾਲਮ ਵਿੱਚ ਖਬਰਾਂ ਟਾਈਪ ਕਰਨ ਦੀ ਬਜਾਏ ਅਖਬਾਰਾਂ ਦੀ ਕਟਿੰਗ ਲਾਉਣੀ ਚਾਹੀਦੀ ਹੈ। ਮੈਗਜ਼ੀਨ ਵਿੱਚ ਤਰਕਸ਼ੀਲ ਸੁਸਾਇਟੀ ਦੀ ਚੁਣੌਤੀ ਤੇ ਮੈਂਬਰ ਬਣਨ ਦੀਆਂ ਸ਼ਰਤਾਂ ਵੀ ਹੋਣੀਆਂ ਚਾਹੀਦੀਆਂ ਹਨ। ਹੋਰਨਾਂ ਪ੍ਰਕਾਸ਼ਕਾਂ ਦੀਆਂ ਅਗਾਂਹਵਧੂ, ਇਨਕਲਾਬੀ ਤੇ ਤਰਕਸ਼ੀਲ ਪੁਸਤਕਾਂ ਬਾਰੇ ਵੀ ਸੰਖੇਪ ਵਿੱਚ ਜਾਣਕਾਰੀ ਹੋਣੀ ਚਾਹੀਦੀ ਹੈ ਸੰਪਾਦਕੀ ਪੰਨੇ ਤੇ ਸੰਪਰਕ ਪਤੇ ਵਿੱਚ ਸੋਧ ਕਰੋ।

**ਰਣਦੀਪ ਵਿੱਕੀ, ਸੰਗਤਪੁਰਾ**

**ਸੰਪਾਦਕ ਵੱਲੋਂ:**

ਰਣਦੀਪ ਜੀ, ਮੈਗਜ਼ੀਨ ਲਈ ਵਿਸਥਾਰ ਨਾਲ ਖ਼ਤ ਲਿਖਣ ਤੇ ਸੁਝਾਅ ਭੇਜਣ ਲਈ ਦਿਲੀ ਧੰਨਵਾਦ।

ਤੁਹਾਡੇ ਸੁਝਾਅ ਅਦਾਰੇ ਦੀ ਮੀਟਿੰਗ 'ਚ ਵਿਚਾਰੇ ਗਏ ਹਨ। ਅਸੀਂ ਆਪਣੇ ਵੱਲੋਂ ਤੁਹਾਡੇ ਸੁਝਾਵਾਂ ਦੀ ਰੌਸ਼ਨੀ 'ਚ ਮੈਗਜ਼ੀਨ ਦੀ ਬੇਹਤਰੀ ਲਈ ਲਗਾਤਾਰ ਯਤਨਸ਼ੀਲ ਰਹਾਂਗੇ। ਇਸ ਅੰਕ 'ਚ ਤੁਹਾਨੂੰ ਪਹਿਲਾਂ ਨਾਲੋਂ ਸੁਧਾਰ ਵੇਖਣ ਨੂੰ ਮਿਲੇਗਾ।

ਕਾਰਟੂਨ ਕੋਨਾ, ਵਿਦਿਆਰਥੀਆਂ ਲਈ ਕਾਲਮ ਤੇ ਪੁਸਤਕ ਰਿਵਿਊ ਵਾਸਤੇ ਅਸੀਂ ਕੋਸ਼ਿਸ਼ਾਂ ਜੁਟਾਉਂਦੇ ਹਾਂ ਪਰ ਇਸ ਲਈ ਸਾਰਿਆਂ ਵੱਲੋਂ ਹੰਭਲਾ ਮਾਰਨ ਦੀ ਜ਼ਰੂਰਤ ਹੈ।

'ਮੈਂ ਤਰਕਸ਼ੀਲ ਕਿਵੇਂ ਬਣਿਆ' ਕਾਲਮ ਸਾਰੇ ਮੈਂਬਰਾਂ ਤੇ ਆਗੂਆਂ ਲਈ ਹੈ। ਤੁਹਾਡੇ ਸੁਝਾਅ ਅਨੁਸਾਰ ਅਸੀਂ ਸਾਰਿਆਂ ਨੂੰ ਹੀ ਆਪਣੇ ਵਿਚਾਰਾਂ ਨਾਲ ਇਸ ਕਾਲਮ 'ਚ ਸ਼ਿਰਕਤ ਕਰਨ ਦਾ ਸੱਦਾ ਦਿੰਦੇ ਹਾਂ।

**ਅਦਾਰਾ 'ਤਰਕਸ਼ੀਲ'**

# ਜ਼ਿੰਦਗੀ ਦੀ ਕੁੰਜੀ

ਡਾ. ਸ਼ਸ਼ੀ ਕਪੂਰ

êਸਿੱਧ ਫਰਾਂਸਿਸੀ ਨਾਵਲਕਾਰ ਆਂਦਰੇ ਮੋਰਾਈਸ ਦਾ ਕਹਿਣਾ ਹੈ, 'ਜੀਵਨ ਇੱਕ ਅਨਮੋਲ ਖਜ਼ਾਨਾ ਹੈ। ਜੇਕਰ ਤੁਸੀਂ ਕਿਸੇ ਕਾਰਣ ਤੋਂ ਉਸ ਦਾ ਠੀਕ/ਉਚਿਤ ਲਾਭ ਨਹੀਂ ਲੈਂਦੇ ਤਾਂ ਤੁਹਾਡਾ ਪਹਿਲਾ ਫਰਜ਼ ਹੈ ਕਿ ਤੁਸੀਂ ਆਪਣੀ ਵਰਤਮਾਨ ਸਥਿਤੀ ਦਾ ਚੰਗੀ ਤਰ੍ਹਾਂ ਵਿਸ਼ਲੇਸ਼ਣ ਕਰੋ। ਆਪਣੀਆਂ ਮੁਸ਼ਕਲਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੋ। ਹਾਲਤਾਂ ਨੂੰ ਆਪਣੇ ਉੱਪਰ ਭਾਰੂ ਨਾ ਹੋਣ ਦਿਉ।'

ਤੁਸੀਂ ਇਸ ਚਿੰਤਨ ਅਤੇ ਵਿਸ਼ਲੇਸ਼ਣ ਵਿੱਚ ਅਜਿਹੇ ਵਿਅਕਤੀਆਂ ਦਾ ਉਦਾਹਰਣ ਆਪਣੇ ਸਾਹਮਣੇ ਰੱਖੋ ਜਿਹੜੇ ਤੁਹਾਡੇ ਤੋਂ ਜ਼ਿਆਦਾ ਕਸ਼ਟ ਦਾ ਬੋਝ ਢੋਅ ਰਹੇ ਹਨ। ਹਰ ਹਾਲਤ ਵਿੱਚ ਮਨੁੱਖ ਨੂੰ ਪ੍ਰਸੰਨ ਚਿੱਤ, ਹਿੰਮਤੀ ਅਤੇ ਕ੍ਰਿਆਸ਼ੀਲ ਰਹਿਣਾ ਚਾਹੀਦਾ ਹੈ। ਆਪਣੀ ਯੋਗਤਾ ਉੱਤੇ ਵਿਸ਼ਵਾਸ ਰੱਖੋ। ਕੰਮ ਕਰੋ ਅਤੇ ਅੱਗੇ ਵਧੋ। ਤੁਸੀਂ ਜੋ ਬਣਨਾ ਚਾਹੁੰਦੇ ਹੋ, ਉਸ ਦੀ ਤਸਵੀਰ ਹਮੇਸ਼ਾ ਆਪਣੇ ਦਿਮਾਗ ਵਿੱਚ ਰੱਖੋ ਅਤੇ ਉਸ ਵੱਲ ਅੱਗੇ ਵਧਣ ਦੇ ਲਈ ਯਤਨਸ਼ੀਲ ਰਹੋ। ਸਮਰਸੈੱਟ ਮੌਮ ਦਾ ਕਥਨ ਹੈ, 'ਹਰੇਕ ਵਿਅਕਤੀ ਨੂੰ ਹਮੇਸ਼ਾ ਹਰੇਕ ਕੰਮ ਆਪਣੇ ਸੁਭਾਅ ਦੇ ਅਨੁਕੂਲ ਕਰਨਾ ਚਾਹੀਦਾ ਹੈ।'

ਨਾਰਮਨ ਵਿੰਸੇਟ ਪੀਲ ਨੇ ਆਪਣੀ ਪੁਸਤਕ 'ਦਾ ਪਾਵਰ ਆਫ਼ ਪੌਜ਼ਿਟਿਵ ਥਿੰਕਿੰਗ' ਵਿੱਚ ਉਦਾਹਰਣ ਦੇ ਤੌਰ 'ਤੇ ਇੱਕ ਘਟਨਾ ਦਾ ਵਰਣਨ ਕੀਤਾ ਹੈ।

ਇੱਕ ਵਾਰ ਇੱਕ ਮਹਾਂਪੁਰਸ਼ ਦੇ ਕੋਲ ਇੱਕ ਵਿਅਕਤੀ ਨੇ ਜਾ ਕੇ ਆਪਣੀਆਂ ਮੁਸ਼ਕਲਾਂ ਦਾ ਜ਼ਿਕਰ ਕੀਤਾ। ਉਹ ਆਪਣੇ ਜੀਵਨ ਤੋਂ ਤੰਗ ਆ ਚੁੱਕਿਆ ਸੀ। ਮਹਾਂਪੁਰਸ਼ ਨੇ ਉਸ ਨੂੰ ਕਿਹਾ ਕਿ ਸਿਰਫ਼ ਇੱਕ ਥਾਂ ਹੈ ਜਿੱਥੇ ਲੋਕਾਂ ਨੂੰ ਕਿਸੇ ਕਿਸਮ ਦੀ ਮੁਸ਼ਕਿਲ/ਔਖਿਆਈ ਨਹੀਂ ਹੈ। ਉਹ ਉਸ ਨੂੰ ਜਗ੍ਹਾ ਦਿਖਾਉਣ ਦੇ ਲਈ ਕਬਰਿਸਤਾਨ ਲੈ ਗਿਆ ਅਤੇ ਕਬਰ ਦਿਖਾਉਂਦੇ ਹੋਏ ਕਿਹਾ, 'ਇਹੀ ਉਹ ਜਗ੍ਹਾ ਹੈ, ਜਿੱਥੇ ਕਿਸੇ ਨੂੰ ਕੋਈ ਤਕਲੀਫ਼ ਨਹੀਂ ਹੈ ਤੇ ਸਾਰੇ ਅਰਾਮ ਨਾਲ ਹਨ।' ਬੜੇ ਸਰਲ ਤਰੀਕੇ ਨਾਲ ਉਸ ਆਦਮੀ ਨੂੰ ਮਹਾਂਪੁਰਸ਼ ਨੇ ਇਹ ਗੱਲ ਸਮਝਾ ਦਿੱਤੀ ਸੀ ਕਿ ਜਦ ਤਕ ਜੀਵਨ ਹੈ, ਔਖਿਆਈਆਂ ਦਾ ਮੁਕਾਬਲਾ ਤਾਂ ਕਰਨਾ ਹੀ ਪੈਂਦਾ ਹੈ।

ਇੱਕ ਟੈਲੀਵੀਜ਼ਨ ਚੈਨਲ ਉੱਤੇ ਦਿਖਾਏ ਜਾਣ ਵਾਲੇ ਇੱਕ ਪ੍ਰੋਗਰਾਮ ਵਿੱਚ ਜਾਅਸ ਮਾਯਰ ਦਾ ਕਹਿਣਾ ਹੈ, 'ਕਮਜ਼ੋਰੀ ਹਾਲਤ ਵਿੱਚ ਆਪਣੇ ਸੰਕਲਪ ਨੂੰ ਢਿੱਲਾ ਨਾ ਹੋਣ ਦਿਓ। ਧੰਨ ਹਨ, ਉਹ ਲੋਕ ਜਿਹੜੇ ਪ੍ਰੀਖਿਆ ਵਿੱਚ ਖਰੇ ਉੱਤਰਦੇ ਹਨ।'

ਧਰਮ ਦੇ ਠੇਕੇਦਾਰਾਂ ਅਤੇ ਧਰਮ ਦਾ ਵਪਾਰ ਕਰਨ ਵਾਲੇ ਲਾਲਚੀ ਲੋਕਾਂ ਨੇ ਆਮ ਆਦਮੀ ਨੂੰ ਕਮਜ਼ੋਰ ਅਤੇ ਅੰਧਵਿਸ਼ਵਾਸੀ ਬਣਾਇਆ ਹੈ। ਆਪਣੇ ਸਵਾਰਥ ਲਈ ਜੋਤਿਸ਼ੀ ਅਤੇ ਪੰਡਿਤ, ਲੋਕਾਂ ਦੀ ਕੁੰਡਲੀ ਅਤੇ ਹੱਥ ਰੇਖਾ ਦੇਖ ਕੇ, ਦੁਚਿਤੀ ਵਿੱਚ ਪਾ ਦੇਂਦੇ ਹਨ। ਉਹਨਾਂ ਦੇ ਕਥਨ ਅਜਿਹੇ ਹੁੰਦੇ ਹਨ, 'ਫਲਾਣੇ ਗ੍ਰਹਿ ਦੀ ਤੁਹਾਡੇ ਉੱਤੇ ਟੇਢੀ ਨਜ਼ਰ/ਦ੍ਰਿਸ਼ਟੀ ਹੈ। ਤੁਹਾਡੇ ਮੰਗਲ ਦੇ ਘਰ ਵਿੱਚ ਰਾਹੂ ਹੈ। ਸ਼ਨੀ ਦੀ ਸਾੜ੍ਹ ਸਤੀ ਚੱਲ ਰਹੀ ਹੈ। ਹੱਥ ਦੀਆਂ ਲਕੀਰਾਂ ਦੱਸਦੀਆਂ ਹਨ ਕਿ ਪੈਸਾ ਆਉਂਦਾ ਹੈ, ਪਰ ਚਲਾ ਜਾਂਦਾ ਹੈ।' ਬਿਹਤਰ ਇਹੀ ਰਹੇਗਾ ਕਿ ਤੁਸੀਂ ਪੰਡਿਤਾਂ, ਤਾਂਤਰਿਕਾਂ ਅਤੇ ਝਾੜ ਫੂਕ ਕਰਨ ਵਾਲਿਆਂ ਤੋਂ ਦੂਰ ਰਹੋ। ਆਪਣੀ ਜੀਵਨ ਸ਼ੈਲੀ ਵਿੱਚ ਬਦਲਾਅ ਲਿਆਓ। ਜੇਕਰ ਤੁਸੀਂ ਆਪ ਕਮਜ਼ੋਰ ਹੋ ਤਾਂ ਇਹ ਮੰਨ ਕੇ ਚੱਲੋ ਕਿ ਤੁਹਾਡੇ ਉੱਤੇ ਸਭ ਦੀ ਟੇਢੀ ਨਜ਼ਰ ਹੈ। ਜੇਕਰ ਤੁਸੀਂ ਆਪ ਮਜ਼ਬੂਤ ਹੋ ਤਾਂ ਹਰ ਸਥਿਤੀ ਤੁਹਾਡੇ ਅਨੁਕੂਲ ਬਣਦੀ ਚਲੀ ਜਾਵੇਗੀ।

**ਗੁੱਸੇ ਉੱਤੇ ਕਾਬੂ ਰੱਖੋ:**

ਗੁਸੈਲਾ ਮਨੁੱਖ ਦੂਜਿਆਂ ਦਾ ਨੁਕਸਾਨ ਨਹੀਂ ਕਰਦਾ ਹੈ। ਉਹ ਆਪ ਆਪਣਾ ਨੁਕਸਾਨ ਕਰਦਾ ਹੈ। ਜਦ ਅਸੀਂ ਕਿਸੇ ਤੋਂ ਚਿੜਦੇ ਹਾਂ ਤਾਂ ਇਹ ਸਾਡੀ ਪ੍ਰੀਖਿਆ ਦੀ ਘੜੀ ਹੈ। ਇੱਕ ਆਦਮੀ ਨੇ ਆਪਣੀ ਪਤਨੀ ਨੂੰ ਕਿਹਾ, 'ਤੂੰ ਸਿਰਫ਼ ਟੋਸਟ ਲੈ ਕੇ ਆਈ ਹੈ ਜਦ ਕਿ ਤੈਨੂੰ ਪਤਾ ਹੈ ਕਿ ਮੈਂ ਮੱਖਣ ਦੇ ਬਗੈਰ ਟੋਸਟ ਨਹੀਂ ਖਾਂਦਾ ਹਾਂ।' ਪਤਨੀ ਭੱਜੀ ਭੱਜੀ ਮੱਖਣ ਲੈਣ ਗਈ ਅਤੇ ਜਦ ਤੱਕ ਉਹ ਮੱਖਣ ਲੈ ਕੇ ਆਈ, ਟੋਸਟ ਠੰਡਾ ਹੋ ਚੁੱਕਿਆ ਸੀ। ਪਤੀ ਨੇ ਫੇਰ ਪਤਨੀ ਨੂੰ ਗੁੱਸੇ ਵਿੱਚ ਕਿਹਾ, 'ਹੁਣ ਮੱਖਣ ਲਿਆਈ ਏਂ, ਜਦ ਟੋਸਟ ਠੰਡਾ ਹੋ ਗਿਆ ਹੈ। ਦੋਬਾਰਾ ਗਰਮ ਟੋਸਟ ਲਿਆਓ।' ਪਤਨੀ ਨੇ ਚਿੜ ਕੇ ਕਿਹਾ, 'ਏਨੀ ਜਲਦੀ ਸੀ ਤਾਂ ਮੱਖਣ ਆਪ ਲੈ ਆਉਂਦੇ, ਮੈਥੋਂ ਕਿਉਂ ਮੰਗਵਾਇਆ।' ਅਜਿਹਾ ਵਾਰਤਾਲਾਪ ਹੋਣ ਉੱਤੇ ਪਤੀ ਦਾ ਰੌਅ (ਮੂਡ) ਵਿਗੜ ਗਿਆ ਅਤੇ ਉਹ ਨਾਸ਼ਤਾ ਕੀਤੇ ਬਗੈਰ ਘਰ ਤੋਂ ਚਲਾ ਗਿਆ। ਗੁੱਸੇ ਵਿੱਚ ਆ ਕੇ ਪਤੀ ਨੇ ਆਪਣਾ ਹੀ ਨੁਕਸਾਨ ਕੀਤਾ।

...ìÕÕ Äøì D@ ðä

## ਜਗਿਆਸਾ

**? ਕੱਦ ਕਿਵੇਂ ਵਧਾਇਆ ਜਾ ਸਕਦਾ ਹੈ? ਕੀ ਆਮ ਹੀ ਅਖ਼ਬਾਰਾਂ ਦੇ ਇਸ਼ਤਿਹਾਰਾਂ ਵਿਚ ਕੱਦ ਵਧਾਉਣ ਦੀਆਂ ਦਵਾਈਆਂ ਨਾਲ ਕੱਦ ਵਧਾਇਆ ਜਾ ਸਕਦਾ ਹੈ?**



➢ ਸਰੀਰਕ ਵਿਕਾਸ ਦੀ ਪ੍ਰਕਿਰਿਆ ਅਤਿ ਗੁੰਝਲਦਾਰ ਹੈ। ਇਸ ਵਿਚ ਤਰ੍ਹਾਂ ਤਰ੍ਹਾਂ ਦੇ ਪ੍ਰੋਟੀਨ ਸਮੁੱਚੇ ਸਰੀਰਕ ਢਾਂਚੇ ਅਤੇ ਇਸ ਦੇ ਅੰਗਾਂ ਦੇ ਆਕਾਰ ਅਤੇ ਲੰਬਾਈ ਵਿਚ ਵਾਧਾ ਕਰਦੇ ਹਨ। ਦਰਅਸਲ ਸਮੁੱਚਾ ਸਰੀਰਕ ਢਾਂਚਾ ਪ੍ਰੋਟੀਨ ਹੀ ਹੁੰਦਾ ਹੈ ਜੋ ਜੀਵਨ ਦੀ ਬੁਨਿਆਦ ਹੈ। ਕਾਰਬੋਹਾਈਡ੍ਰੇਟਸ, ਫੈਟ, ਵਿਟਾਮਿਨ ਅਤੇ ਖਣਿਜ ਇਸ ਦੇ ਸਹਾਇਕ ਤੱਤ ਹਨ। ਵਿਕਾਸ ਅਤੇ ਵਾਧੇ ਦਾ ਭਾਵ ਮੁੱਖ ਅੰਗਾਂ ਦੇ ਆਕਾਰ ਅਤੇ ਲੰਬਾਈ ਵਿਚ ਵਾਧੇ ਤੋਂ ਹੀ ਹੈ।

ਸਰੀਰਕ ਵਾਧਾ ਮੁੱਖ ਤੌਰ ਤੇ ਤਿੰਨ ਚੀਜ਼ਾਂ ਤੋਂ ਪ੍ਰਭਾਵਿਤ ਹੁੰਦਾ ਹੈ। (ੳ) **ਹਾਰਮੋਨਜ਼**-ਇਸ ਨੂੰ ਗਰੋਥ ਹਾਰਮੋਨਜ਼ ਆਖਦੇ ਹਨ। ਸਤੁੰਲਿਤ ਵਾਧੇ ਲਈ ਇਹ ਇਕੱਲਾ ਕਾਫੀ ਨਹੀਂ ਹੁੰਦਾ। ਇਸ ਦੇ ਸਹਾਇਕ ਹਾਰਮੋਨਜ਼ ਥਾਇਆਰਾਡ, ਐਂਡੋਜੀਨਜ਼, ਐਸਟ੍ਰੋਜੀਨਜ਼ ਆਦਿ ਵੱਖ-ਵੱਖ ਗਿਲਟੀਆਂ 'ਚੋਂ ਰਿਸ ਕੇ ਵਧਣੇ ਪਏ ਸੈੱਲਾਂ ਤੇ ਅਸਰ ਕਰਦੇ ਹਨ। (ਅ) **ਜੈਨੇਟਿਕ ਫੈਕਟਰ**-ਇਹ ਸਰੀਰਕ ਵਾਧੇ ਨੂੰ ਸੰਚਾਲਿਤ ਕਰਦੇ ਹਨ। ਉਕਤ ਹਾਰਮੋਨਜ਼ ਵੀ ਇਸੇ ਦੀ ਦੇਖ ਰੇਖ ਵਿਚ ਕੰਮ ਕਰਦੇ ਹਨ। (ੲ) **ਖੁਰਾਕ**-ਪ੍ਰੋਟੀਨ ਯੁਕਤ ਖੁਰਾਕ ਸਰੀਰਕ ਵਾਧੇ ਲਈ ਅਣਸਰਦੀ ਲੋੜ ਹੈ। ਵਾਧੇ ਪਈ ਸਰੀਰਕ ਸੰਰਚਨਾ ਲਈ ਪ੍ਰੋਟੀਨ ਹੀ ਵੱਖਰੇ ਵੱਖਰੇ ਰੂਪਾਂ ਵਿਚ ਜਮ੍ਹਾਂ ਹੁੰਦਾ ਹੈ। ਮਨੁੱਖ ਦੇ ਸਰੀਰ ਦੇ ਸਥੂਲ ਹਿੱਸੇ ਦਾ ਵੱਡਾ ਹਿੱਸਾ ਪ੍ਰੋਟੀਨ ਹੀ ਹੈ। ਕਿਸੇ ਬਿਮਾਰੀ ਕਾਰਨ ਸਰੀਰ ਦੇ ਭਾਰ ਵਿਚ ਹੋਏ ਵਾਧੇ ਨੂੰ ਵਿਕਾਸ ਨਹੀਂ ਕਿਹਾ ਜਾ ਸਕਦਾ।

**ਵਾਧੇ ਦਾ ਸਮਾਂ** -ਵੱਖ ਵੱਖ ਜਾਤੀਆਂ ਵਿਚ ਵਾਧੇ ਦੀ ਦਰ ਵੱਖ ਵੱਖ ਹੁੰਦੀ ਹੈ, ਜਿਵੇਂ ਚੂਹਾ ਉਮਰ ਭਰ ਮੰਦ ਚਾਲ ਵਾਧੇ ਪਿਆ ਰਹਿੰਦਾ ਹੈ। ਇਸ ਦੇ ਉਲਟ ਮਨੁੱਖ ਦੇ ਵਿਕਾਸ ਸਮੇਂ ਨਿਸ਼ਚਿਤ ਹਨ। ਪਹਿਲਾ ਸਮਾਂ ਬੱਚੇ ਦੇ ਜਨਮ ਦਾ ਪਹਿਲਾ ਸਾਲ ਹੈ। ਇਸ ਸਮੇਂ ਦਾ ਵਾਧਾ ਜਨਮ ਤੋਂ ਪਹਿਲਾਂ ਕੁੱਖ ਵਿਚਲੇ ਵਾਧੇ ਦੀ ਨਿਰੰਤਰਤਾ ਹੀ ਹੈ। ਵਾਧੇ ਦੀ ਵੱਧ ਤੋਂ ਵੱਧ ਗਤੀ ਪਹਿਲੇ ਦੋ ਸਾਲ ਵਿਚ ਹੁੰਦੀ ਹੈ। ਇਸ ਸਮੇਂ ਦੇ ਵਾਧੇ ਵਿਚ ਹਾਰਮੋਨਜ਼ ਦਾ ਕੋਈ ਰੋਲ ਨਹੀਂ ਹੁੰਦਾ। ਇਹ ਸੈੱਲਾਂ ਦੀ ਕੁਦਰਤੀ ਆਪ ਮੁਹਾਰੀ ਸ਼ਕਤੀ ਕਰਕੇ ਹੁੰਦਾ ਹੈ। ਹਾਰਮੋਨਜ਼ ਦਾ ਰੋਲ ਵਾਧੇ ਦੀ ਪ੍ਰਕਿਰਿਆ ਵਿਚ ਇਸ ਉਮਰ ਤੋਂ ਬਾਅਦ ਹੀ ਹੁੰਦਾ ਹੈ। ਦੋ ਸਾਲ ਬਾਅਦ ਵਾਧਾ ਹੁੰਦਾ ਰਹਿੰਦਾ ਹੈ ਪਰ ਵਾਧੇ ਦੀ ਰਫਤਾਰ ਮੱਠੀ ਪੈ ਜਾਂਦੀ ਹੈ। ਦੂਸਰੇ ਵਾਧੇ ਦੇ ਤਿੱਖੇ ਉਭਾਰ ਦਾ ਸਮਾਂ ਗਭਰੇਟ ਅਵਸਥਾ ਹੈ ਜੋ ਬਾਰਾਂ ਤੋਂ ਪੰਦਰਾਂ ਸਾਲ ਦੀ ਉਮਰ ਦਰਮਿਆਨ ਹੁੰਦੀ ਹੈ। ਇਹ ਲੜਕੀਆਂ ਵਿਚ ਪਹਿਲਾਂ ਅਤੇ ਲੜਕਿਆਂ ਵਿਚ ਬਾਅਦ ਵਿਚ ਆਉਂਦੀ ਹੈ। ਇਸ ਉਪਰੰਤ ਵਾਧੇ ਦੀ ਗਤੀ ਦਾ ਉਥਾਨ ਸ਼ੁਰੂ ਹੋ ਜਾਂਦਾ ਹੈ। ਇਸ ਉਮਰ ਤੋਂ ਬਾਅਦ ਸਰੀਰ ਵਿਚ ਹੋਇਆ ਵਾਧਾ ਗੈਰ ਕੁਦਰਤੀ ਅਤੇ ਹਾਰਮੋਨਜ਼ ਵਿਚ ਆਏ ਵਿਗਾੜ ਕਰਕੇ ਹੁੰਦਾ ਹੈ।

ਕੱਦ ਹੱਡੀਆਂ ਦੀ ਲੰਬਾਈ ਦੇ ਵਾਧੇ ਕਰਕੇ ਹੁੰਦਾ ਹੈ ਅਤੇ ਹੱਡੀਆਂ ਦੀ ਲੰਬਾਈ ਦਾ ਵਾਧਾ ਉਕਤ ਹਾਰਮੋਨਜ਼ ਦੇ ਅਸਰ ਥੱਲੇ ਹੱਡੀਆਂ ਦੇ ਸਿਰਿਆਂ ਉੱਪਰਲੇ ਗਰੋਇੰਗ ਸੈੱਲਾਂ ਕਰਕੇ ਹੁੰਦਾ ਹੈ। ਇੱਕੀ ਸਾਲ ਤੋਂ ਬਾਅਦ ਕੱਦ ਵਧਾਉਣ ਲਈ ਲਈਆਂ ਗਈਆਂ ਦਵਾਈਆਂ ਸਰੀਰ ਦੀ ਸਤੁੰਲਿਤ ਲੰਬਾਈ ਕਰਨ ਦੀ ਥਾਂ ਇਸ ਵਿਚ ਕੁਢੱਬਾਪਣ ਪੈਦਾ ਕਰਦੀਆਂ ਹਨ ਜਿਵੇਂ ਮਰਦ ਦੇ ਛਾਤੀਆਂ ਦਾ ਵਧਣਾ, ਔਰਤਾਂ ਦੇ ਦਾੜ੍ਹੀ ਆਉਣੀ, ਜਬਾੜਿਆਂ ਜਾਂ ਗੱਲ੍ਹ ਹੱਡੀਆਂ ਦਾ ਉੱਭਰਨਾ, ਰੀੜ੍ਹ ਦੇ ਮਣਕਿਆਂ ਦਾ ਸਖ਼ਤ ਤੇ ਮੋਟੇ ਹੋਣਾ, ਅੱਖਾਂ ਵਿਚਲੀ ਵਿੱਥ ਦਾ ਵਧਣਾ, ਹੱਥਾਂ ਜਾਂ ਪੈਰਾਂ ਦੀਆਂ ਹੱਡੀਆਂ ਦਾ ਵਧਣਾ ਆਦਿ।

**ਸਰੀਰਕ ਵਾਧੇ ਵਿਚ ਦਵਾਈਆਂ ਦਾ ਰੋਲ** -ਸਰੀਰ ਦੇ ਵਾਧੇ ਦੇ ਸਮੇਂ ਦੌਰਾਨ ਵਾਧੇ 'ਚ ਆਈ ਖੜੋਤ ਨੂੰ ਨੋਟ ਕਰਨਾ ਚਾਹੀਦਾ ਹੈ ਅਤੇ ਸਤੁੰਲਿਤ ਵਾਧੇ ਲਈ ਵਿਸ਼ੇਸ਼ਗ ਡਾਕਟਰ ਦੀ ਅਗਵਾਈ ਹੇਠ ਦਵਾਈ ਲਈ ਜਾਣੀ ਚਾਹੀਦੀ ਹੈ। ਜੋ ਵਾਧੇ ਵਿਚ ਆਈ ਖੜੋਤ ਨੂੰ ਤੋੜਨ ਵਿਚ ਕਾਰਗਰ ਸਾਬਤ ਹੋ ਸਕਦੀ ਹੈ। ਪ੍ਰੰਤੂ ਨੀਮ-ਹਕੀਮ ਤੋਂ ਲਈ ਇਹੋ ਦਵਾਈ ਸਰੀਰ ਨੂੰ ਕਰੂਪ ਬਣਾ ਸਕਦੀ ਹੈ। ਬੇਸ਼ੱਕ ਇੱਕੀ ਸਾਲ ਤੋਂ ਬਾਅਦ ਲਈ ਦਵਾਈ ਦਾ ਫਾਇਦਾ ਤਾਂ ਕੀ ਨੁਕਸਾਨ ਹੀ ਹੁੰਦਾ ਹੈ। ਜੇ 10-11 ਸਾਲ ਦੀ ਉਮਰ ਤੱਕ ਵਾਧੇ ਦੀ ਗਤੀ ਵਿਚ ਮੰਦਪੁਣਾ ਹੈ ਤਾਂ ਵਿਸ਼ੇਸ਼ਗ ਡਾਕਟਰ ਦੀ ਸਲਾਹ ਜਰੂਰ ਲਈ ਜਾਣੀ ਚਾਹੀਦੀ ਹੈ। ਵਾਧੇ ਦੀ ਉਮਰ ਦੌਰਾਨ ਸਤੁੰਲਿਤ ਖੁਰਾਕ ਲਈ ਜਾਣੀ ਚਾਹੀਦੀ ਹੈ। ਵਾਧੇ ਦੀ ਉਮਰ ਦੌਰਾਨ ਸਤੁੰਲਿਤ ਖੁਰਾਕ ਅਤੇ ਕਸਰਤ ਬੜਾ ਵਧੀਆ ਰੋਲ ਅਦਾ ਕਰਦੀਆਂ ਹਨ।

**ਡਾ. ਨਵਤੇਜ ਸਿੰਘ, ਐਮ. ਡੀ. ਪੈਥਾਲੋਜਿਸਟ**

# ਖੋਜ ਖਬਰ



ਸੁਰਜੀਤ ਦਲ ਸਿੰਘ ਵਾਲਾ

## ਉੱਡਣੇ ਭੂੰਡਾਂ ਤੋਂ ਖੋਜ ਤੇ ਬਚਾਅ

ਅਮਰੀਕਾ ਦੀ ਡਿਫੈਂਸ ਅਡਵਾਂਸਡ ਰਿਸਰਚ ਪ੍ਰੋਜੈਕਟ ਏਜੈਂਸੀ ਵੱਲੋਂ ਕਰਵਾਈ ਗਈ ਖੋਜ਼ ਨੇ ਦਿਖਾਇਆ ਹੈ ਕਿ ਉਡਣੇ ਵੱਡੇ ਭੂੰਡਾਂ ਨੂੰ ਟੋਹ ਲਾਉਣ, ਖੋਜ ਅਤੇ ਬਚਾ ਦੇ ਕੰਮਾਂ ਲਈ ਵਰਤਿਆ ਜਾ ਸਕਦਾ ਹੈ। ਮਾਈਕਲ ਮਾਹਾਰਬਾਜ਼ ਭੂੰਡਾਂ ਦੀਆਂ ਕੁਦਰਤੀ ਯੋਗਤਾਵਾਂ ਨੂੰ ਮਸ਼ੀਨ ਨਾਲ ਮਿਲਾ ਕੇ ਵਰਤ ਰਿਹਾ ਹੈ। ਸਾਇੰਸਦਾਨਾਂ ਦੀ ਟੀਮ ਇੱਕ ਵੱਡੇ ਭੂੰਡ ਦੇ ਸਿਰ ਵਿੱਚ ਇਲੈਕਟ੍ਰਾਡ ਲਾ ਕੇ ਤੇ ਉਸ ਉੱਪਰ ਇੱਕ ਛੋਟਾ ਜਿਹਾ ਟ੍ਰਾਂਸਮੀਟਰ ਲਾ ਕੇ ਉਸ ਨੂੰ ਮਨਮਰਜ਼ੀ ਨਾਲ ਉਡਾਉਣ, 'ਤੇ ਉਡਾਣ ਦੌਰਾਨ ਸੱਜੇ-ਖੱਬੇ ਮੋੜਨ ਅਤੇ ਮਰਜ਼ੀ ਨਾਲ ਥੱਲੇ ਉਤਾਰਣ ਵਿੱਚ ਕਾਮਯਾਬ ਹੋਏ। ਵੱਡੇ ਭੂੰਡਾਂ ਦੀ ਚੋਣ ਇਸ ਲਈ ਕੀਤੀ ਗਈ ਕਿਉਂਕਿ ਭੂੰਡ ਦੇ ਸਿਰ ਵਿੱਚ ਇਲੈਕਟ੍ਰਾਡ, ਉੱਪਰ ਇੱਕ ਛੋਟਾ ਜਿਹਾ ਟ੍ਰਾਂਸਮੀਟਰ ਅਤੇ ਥੱਲੇ ਕੈਮਰਾ 'ਤੇ ਹੀਟ ਸੈਂਸਰ ਲਾਉਣੇ ਸਨ ਤਾਂ ਜੋ ਉਹ ਇੰਨ੍ਹਾਂ ਨੂੰ ਅਸਾਨੀ ਨਾਲ ਚੁੱਕ ਕੇ ਉੱਡ ਸਕੇ ਅਤੇ ਉਸ ਨੂੰ ਟੋਹੀ ਤੇ ਬਚਾ ਕੰਮਾਂ ਲਈ ਵਰਤਿਆ ਜਾ ਸਕੇ।

## ਕੀ ਮੱਛਰ ਦੇ ਕੱਟਣ ਤੋਂ ਬਚਣਾ ਮੁਸ਼ਕਿਲ ਹੈ?

ਵਿਗਿਆਨ ਪੱਤ੍ਰਿਕਾ 'ਨੇਚਰ' ਵਿਚ ਛਪੀ ਇਸ ਨਵੀਂ ਖੋਜ ਨੂੰ ਰਸਾਇਣ ਵਿਗਿਆਨ ਵਿਚ ਇਕ ਵੱਡਾ ਕਦਮ ਦੱਸਿਆ ਜਾ ਰਿਹਾ ਹੈ। ਮਾਹਿਰਾਂ ਅਨੁਸਾਰ ਇਸ ਖੋਜ ਦੇ ਚਲਦਿਆਂ ਮੱਛਰਾਂ ਨੂੰ ਫੜ੍ਹਨ ਵਿਚ ਤੇ ਉਨ੍ਹਾਂ ਨੂੰ ਭਜਾਉਣ ਵਾਲੀਆਂ ਦਵਾਈਆਂ ਨੂੰ ਇੱਕ ਨਵੀਂ ਦਿਸ਼ਾ ਮਿਲੇਗੀ। ਇੰਗਲੈਂਡ ਦੇ ਇੱਕ ਮਾਹਿਰ ਅਨੁਸਾਰ ਜੇਕਰ ਇਹ ਨਵੇਂ ਰਸਾਇਣ ਸੁਰੱਖਿਅਤ ਤੇ ਸਸਤੇ ਹੋਏ ਤਾਂ ਇਹ ਇੱਕ ਬਹੁਤ ਵੱਡਾ ਕਦਮ ਹੋਵੇਗਾ। ਸਾਹ ਲੈਣ ਦੀ ਪ੍ਰਕਿਰਿਆ ਦੌਰਾਨ ਮਨੁੱਖ ਜਦ ਕਾਰਬਨ ਡਾਇਆਕਸਾਈਡ ਬਾਹਰ ਕੱਢਦਾ ਹੈ ਤਾਂ ਮਾਦਾ ਮੱਛਰ ਉਸ ਨੂੰ ਸੁੰਘ ਕੇ ਉਸ ਤੇ ਹਮਲਾ ਕਰਦੀ ਹੈ। ਖੋਜ ਕਰਤਾ ਪਿਛਲੇ ਲੰਮੇ ਸਮੇਂ ਤੋਂ ਅਜਿਹੇ ਰਸਾਇਣਾਂ ਦੀ ਖੋਜ ਵਿਚ ਲੱਗੇ ਹੋਏ ਹਨ ਜਿਨ੍ਹਾਂ ਨਾਲ ਮੱਛਰਾਂ ਦੀ ਕਾਰਬਨ ਡਾਇਆਕਸਾਈਡ ਨੂੰ ਸੁੰਘਣ ਦੀ ਸਮਰੱਥਾ ਰੋਕਿਆ ਜਾ ਸਕੇ। ਕੈਲੀਫੋਰਨੀਆ ਵਿਸ਼ਵ ਵਿਦਿਆਲਿਆ ਦੇ ਵਿਗਿਆਨਕਾਂ ਨੇ ਮੱਛਰਾਂ ਦੀਆਂ ਤਿੰਨ ਪ੍ਰਜਾਤੀਆਂ ਤੇ ਗੰਧ ਵਾਲੇ ਰਸਾਇਣਾਂ ਦਾ ਪ੍ਰਯੋਗ ਕੀਤਾ। ਇਨ੍ਹਾਂ ਪ੍ਰਜਾਤੀਆਂ ਤੋਂ ਮਲੇਰੀਆ, ਡੇਂਗੂ ਆਦਿ ਰੋਗ ਫੈਲਦੇ ਹਨ। ਮੱਛਰਾਂ ਦੀਆਂ ਇਨ੍ਹਾਂ ਪ੍ਰਜਾਤੀਆਂ ਤੋਂ ਫੈਲਣ ਵਾਲੀਆਂ ਬਿਮਾਰੀਆਂ ਨਾਲ ਦੁਨੀਆ ਭਰ ਵਿਚ ਹਰ ਸਾਲ ਕਰੋੜਾਂ ਲੋਕ ਬਿਮਾਰ ਹੁੰਦੇ ਹਨ, ਜਿੰਨ੍ਹਾਂ 'ਚੋਂ ਲੱਖਾਂ ਦੀ ਮੌਤ ਵੀ ਹੋ ਜਾਂਦੀ ਹੈ। ਖੋਜੀਆਂ ਨੇ ਹੁਣ ਤਿੰਨ ਤਰ੍ਹਾਂ ਦੇ ਅਜਿਹੇ ਰਸਾਇਣਾਂ ਦੀ ਖੋਜ ਕੀਤੀ ਹੈ ਜਿਨ੍ਹਾਂ ਨਾਲ ਮੱਛਰਾਂ ਦੀ ਕਾਰਬਨ ਡਾਇਆਕਸਾਈਡ ਸੁੰਘਣ ਦੀ ਸਮਰੱਥਾ ਤੇ ਪ੍ਰਭਾਵ ਪਵੇਗਾ। ਕਾਰਬਨ ਡਾਇਆਕਸਾਈਡ ਦੀ ਥਾਂ ਹੋਰ ਗੈਸ ਦੀ ਵਰਤੋਂ ਮੱਛਰਾਂ ਨੂੰ ਫੜ੍ਹਨ ਵਾਲੇ ਜਾਲਾਂ ਵਿਚ ਕੀਤੀ ਗਈ। ਜਦ ਕਿ ਦੂਸਰੇ ਦੀ ਵਰਤੋਂ ਇਸ ਤਰ੍ਹਾਂ ਕੀਤੀ ਗਈ ਕਿ ਮੱਛਰਾਂ ਨੂੰ ਇਹ ਲੱਗੇ ਕਿ ਉਨ੍ਹਾਂ ਦੇ ਆਸ ਪਾਸ ਵੱਡੀ ਮਾਤਰਾ 'ਚ ਗੈਸ ਮੌਜੂਦ ਹੈ ਤੇ ਉਨ੍ਹਾਂ ਨੂੰ ਦਿਸ਼ਾ ਭਰਮ ਹੋ ਸਕੇ।

## ਮੱਛਰਾਂ ਦਾ ਡੀ. ਐਨ. ਏ ਬਦਲ ਕੇ ਹੋਵੇਗਾ ਡੇਂਗੂ ਤੋਂ ਬਚਾਅ

ਪ੍ਰਯੋਗਸ਼ਾਲਾ ਤੋਂ ਬਾਹਰ ਕੀਤੇ ਗਏ ਤਜਰਬੇ ਵਿਚ ਵਿਗਿਆਨਕਾਂ ਨੇ ਕੈਰੇਬੀਆ ਦੇ ਇੱਕ ਛੋਟੇ ਜਿਹੇ ਦੀਪ ਤੇ ਲਗਭਗ 30 ਲੱਖ ਨਰ ਮੱਛਰਾਂ ਨੂੰ ਛੱਡਿਆ। ਜੰਗਲ ਵਿਚ ਰਹਿਣ ਵਾਲੀ ਮਾਦਾ ਮੱਛਰਾਂ ਤੇ ਇਨ੍ਹਾਂ ਛੱਡ ਗਏ ਨਰ ਮੱਛਰਾਂ ਵਿਚ ਹੋਏ ਪ੍ਰਜਨਣ ਤੋਂ ਬਾਅਦ ਪੈਦਾ ਹੋਏ ਅੰਡੇ ਲਾਰਵੇ ਦੇ ਜਨਮ ਤੋਂ ਪਹਿਲਾਂ ਹੀ ਨਸ਼ਟ ਹੋ ਗਏ। ਇਸ ਪ੍ਰਯੋਗ ਲਈ ਮੱਛਰਾਂ ਦਾ ਡੀ. ਐਨ. ਏ. ਬਦਲਿਆ ਗਿਆ ਤਾਂ ਕਿ ਜੰਗਲ ਵਿਚ ਰਹਿਣ ਵਾਲੀਆਂ ਮਾਦਾ ਮੱਛਰਾਂ ਨਾਲ ਉਨ੍ਹਾਂ ਦੇ ਪ੍ਰਜਨਣ ਦਾ ਪ੍ਰਭਾਵ ਵੇਖਿਆ ਜਾ ਸਕੇ। ਵਿਸ਼ਵ ਸਿਹਤ ਸੰਸਥਾ ਅਨੁਸਾਰ ਦੁਨੀਆ ਭਰ ਵਿਚ ਹਰ ਸਾਲ ਡੇਂਗੂ ਦੇ 5 ਕਰੋੜ ਤੋਂ ਜ਼ਿਆਦਾ ਮਾਮਲੇ ਸਾਹਮਣੇ ਆਉਂਦੇ ਹਨ। ਆਕਸਟੇਕ ਨਾਮਕ ਕੰਪਨੀ ਅਜਿਹੇ ਪ੍ਰਯੋਗਾਂ ਰਾਹੀਂ ਮੱਛਰ ਤੋਂ ਫੈਲਣ ਵਾਲੀਆਂ ਮਲੇਰੀਏ ਤੇ ਡੇਂਗੂ ਵਰਗੀਆਂ ਬਿਮਾਰੀਆਂ ਨੂੰ ਜੜ੍ਹ ਤੋਂ ਖ਼ਤਮ ਕਰਨ ਦੀ ਕੋਸ਼ਿਸ਼ 'ਚ ਜੁਟੀ ਹੈ। ਕੁਝ ਮਹੀਨਿਆਂ ਦੇ ਅੰਦਰ ਹੀ ਪ੍ਰਯੋਗ ਵਾਲੇ ਇਲਾਕੇ ਵਿਚ ਮੱਛਰਾਂ ਦੀ ਗਿਣਤੀ ਵਿੱਚ 80% ਕਮੀ ਵੇਖੀ ਗਈ ਹੈ। ਇਸ ਪ੍ਰਯੋਗ ਨਾਲ ਜੁੜੇ ਲੋਕਾਂ ਦਾ ਕਹਿਣਾ ਹੈ ਕਿ ਮੱਛਰਾਂ ਦਾ ਡੀ. ਐਨ. ਏ. ਵਾਤਾਵਰਣ ਲਈ ਘਾਤਕ ਹੋ ਸਕਦਾ ਹੈ। ਆਲੋਚਕਾਂ ਦਾ ਕਹਿਣਾ ਹੈ ਕਿ ਮੱਛਰਾਂ ਦਾ ਡੀ. ਐਨ. ਏ. ਬਦਲ ਕੇ ਜੰਗਲਾਂ ਵਿਚ ਛੱਡਣ ਨਾਲ ਵਾਤਾਵਰਣ ਤੇ ਵਿਨਾਸ਼ਕਾਰੀ ਅਸਰ ਪਵੇਗਾ। ਸ੍ਰੋਤ: ਇੰਟਰਨੈੱਟ

## ਦੁਕਾਨਦਾਰਾਂ ਤੇ ਫ਼ੁਰ ਗਿਆ 'ਟੂਣਾ'

**10 ਅਪ੍ਰੈਲ, ਰਾਮਪੁਰਾ ਫੂਲ (ਪੱਤਰ ਪ੍ਰੇਰਕ):** ਸ਼ਹਿਰ ਦੇ ਮੁੱਖ ਚੌਕ 'ਚ ਉਸ ਸਮੇਂ ਡਰ ਦਾ ਮਾਹੌਲ ਬਣ ਗਿਆ ਜਦੋਂ ਕਿਸੇ ਅੰਧਵਿਸ਼ਵਾਸੀ ਵਿਅਕਤੀ ਨੇ ਇੱਕ ਦੁਕਾਨ ਦੇ ਅੱਗੇ ਟੂਣਾ ਕਰਕੇ ਸੁੱਟ ਦਿੱਤਾ, ਜਿਸ ਵਿੱਚ ਖਾਲੀ ਘੜਾ, ਸ਼ਰਾਬ ਦੀ ਬੋਤਲ, ਲਾਲ ਚੂੜੀਆਂ ਤੇ ਸੰਧੂਰ ਤੋਂ ਇਲਾਵਾ ਮਰੇ ਹੋਏ ਜਾਨਵਰ ਦੇ ਹੱਡ ਦੇ ਖੋਪੜੀ ਸੀ। ਟੂਣੇ ਦੇ ਡਰ ਕਾਰਣ ਬਜਾਰ ਦੇ ਦੁਕਾਨਦਾਰਾਂ ਨੇ ਦੁਕਾਨਾਂ ਨਹੀਂ ਖੋਲ੍ਹੀਆਂ। ਉੱਥੇ ਲੋਕਾਂ ਦੀ ਭੀੜ ਜੁੜੀ ਰਹੀ ਪਰ ਟੂਣੇ ਦੇ ਨੇੜੇ ਜਾਣ ਦੀ ਹਿੰਮਤ ਕਿਸੇ ਨੇ ਨਹੀਂ ਵਿਖਾਈ। ਜਦ ਦੁਕਾਨਦਾਰਾਂ ਨੇ ਟੂਣਾ ਚੁਕਵਾਉਣ ਲਈ ਤਾਂਤਰਿਕ ਬਾਬਾ ਬੁਲਵਾਇਆ ਤਾਂ ਉਸ ਨੇ ਆਖਿਆ ਕਿ ਇਹ ਟੂਣਾ ਬਹੁਤ ਭਾਰੀ ਹੈ, ਜਿਸ ਕਰਕੇ ਇਸ ਨੂੰ ਕੋਈ 1 ਲੱਖ ਰੁਪਏ 'ਚ ਵੀ ਚੁੱਕਣ ਨੂੰ ਤਿਆਰ ਨਹੀਂ। ਜਦ ਤਰਕਸ਼ੀਲ ਸੁਸਾਇਟੀ ਦੇ ਸਥਾਨਕ ਆਗੂ ਭੀਮ ਸੈਨ ਤਰਕ ਤੱਕ ਪਹੁੰਚ ਕੀਤੀ ਤਾਂ ਉਨ੍ਹਾਂ ਬਾਰੇ ਸੁਣ ਕੇ ਤਾਂਤਰਿਕ ਅੱਖ ਬਚਾ ਕੇ ਖਿਸਕ ਗਿਆ। ਭੀਮ ਸੈਨ ਨੇ ਟੂਣੇ ਨੂੰ ਚੁੱਕ ਕੇ ਲੋਕਾਂ ਨੂੰ ਭਰਮ ਭੁਲੇਖਿਆਂ ਬਾਰੇ ਸੁਚੇਤ ਕਰਦਿਆਂ ਵਿਗਿਆਨਕ ਨਜ਼ਰੀਆ ਅਪਨਾਉਣ ਲਈ ਆਖਿਆ। (ਪੰਜਾਬੀ ਟ੍ਰਿਬਿਊਨ)

## ਰਜਨੀਕਾਂਤ ਦੇ ਪ੍ਰਸੰਸਕਾਂ ਨੇ ਜ਼ਮੀਨ 'ਤੇ ਰੱਖੇ ਚੌਲ ਖਾਧੇ

**ਕ੍ਰਿਸ਼ਨਾਗਿਰੀ (ਤਾਮਿਲਨਾਡੂ), 18 ਮਈ:** ਤਾਮਿਲ ਸੁਪਰਸਟਾਰ ਰਜਨੀਕਾਂਤ ਦੇ 50 ਤੋਂ ਵਧੇਰੇ ਪ੍ਰਸੰਸਕਾ ਨੇ ਉਹਨਾਂ ਦੀ ਜਲਦੀ ਸਿਹਤਯਾਬੀ ਲਈ ਪ੍ਰਾਰਥਨਾ ਕਰਦਿਆਂ ਹੋਸੂਰ ਕਸਬੇ ਵਿੱਚ ਸਥਿੱਤ ਮੰਦਰ 'ਚ ਫਰਸ਼ 'ਤੇ ਫੈਲਾਏ ਚੌਲ ਖਾਧੇ। ਜ਼ਿਕਰਯੋਗ ਹੈ ਕਿ ਚੰਦਰਾ ਛੂਦੇਸ਼ਵਰਾ ਪਹਾੜੀ ਮੰਦਰ ਵਿੱਚ ਸਥਿੱਤ ਕਾਲੀਕਾਂਬਾ ਮੰਦਰ 'ਚ 'ਮਨ ਸੋਰੂ' ਪੂਜਾ ਕੀਤੀ ਜਾਂਦੀ ਹੈ।

ਪੂਜਾ ਵਿੱਚ ਹਿੱਸਾ ਲੈਣ ਆਏ ਇੱਕ ਪ੍ਰਸੰਸਕ ਨੇ ਦੱਸਿਆ ਕਿ ਕਾਲੀਕਾਂਬਾ ਰਜਨੀਕਾਂਤ ਦਾ ਪਸੰਦੀਦਾ ਈਸ਼ਵਰ ਹੈ, ਇਸ ਲਈ ਉਹਨਾਂ ਨੇ ਰਜਨੀਕਾਂਤ ਦੇ ਜਲਦੀ ਤੰਦਰੁਸਤ ਹੋਣ ਲਈ ਇਹ ਪੂਜਾ ਕੀਤੀ ਹੈ। ਇਸੇ ਦੌਰਾਨ ਹੋਸੂਰ ਵਿੱਚ ਆਲ ਐਕਟਰਜ਼ ਫੈਨ ਐਸੋਸੀਏਸ਼ਨ ਵੱਲੋਂ ਵੀ ਤਾਲੂਕ ਦਫ਼ਤਰ ਨੇੜੇ ਵਿਸ਼ੇਸ਼ ਤੌਰ 'ਤੇ ਪੂਜਾ ਕੀਤੀ ਗਈ। (ਪੀ.ਟੀ.ਆਈ)

## ਸੁਪਰੀਮ ਕੋਰਟ ਵੱਲੋਂ ਚੰਦਰਾ ਸਵਾਮੀ ਨੂੰ 25 ਲੱਖ ਰੁਪਏ ਜੁਰਮਾਨੇ ਵਜੋਂ ਭਰਨ ਦੇ ਹੁਕਮ

**ਨਵੀਂ ਦਿੱਲੀ, 15 ਜੂਨ** - ਅੱਜ ਸੁਪਰੀਮ ਕੋਰਟ ਨੇ ਫ਼ੇਮਾ ਦੀ ਉਲੰਘਣਾ ਕਰਨ ਦੇ ਮਾਮਲੇ ਵਿੱਚ ਅਖੌਤੀ ਤਾਂਤਰਿਕ ਚੰਦਰਾ ਸਵਾਮੀ ਨੂੰ ਇੱਕ ਹਫ਼ਤੇ ਦੇ ਅੰਦਰ-ਅੰਦਰ ਜੁਰਮਾਨੇ ਵਜੋਂ 25 ਲੱਖ ਰੁਪਏ ਜਮ੍ਹਾ ਕਰਵਾਉਣ ਦੇ ਹੁਕਮ ਦਿੱਤੇ ਹਨ। ਵਰਨਣਯੋਗ ਹੈ ਕਿ ਐਨਫੋਰਸਮੈਂਟ ਡਾਇਰੈਕਟੋਰੇਟ ਨੇ ਉਸ ਦੇ ਖਿਲਾਫ਼ ਅਜਿਹੇ ਕਈ ਮਾਮਲੇ ਦਰਜ ਕੀਤੇ ਹੋਏ ਹਨ। ਜਸਟਿਸ ਬੀ.ਐੱਸ. ਚਵਾਨ ਤੇ ਜਸਟਿਸ ਸਵਤੰਤਰ ਕੁਮਾਰ ਦੇ ਬੈਂਚ ਨੇ ਚੰਦਰਾ ਸਵਾਮੀ ਤੇ ਉਸ ਦੇ ਸਹਿਯੋਗੀ ਵਿਕਰਮ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਚਾਰ ਮਾਮਲਿਆਂ ਸਬੰਧੀ ਇਹ ਜੁਰਮਾਨਾ ਭਰਨ। ਡਾਇਰੈਕਟੋਰੇਟ ਨੇ ਚੰਦਰਾ ਸਵਾਮੀ ਖਿਲਾਫ਼ ਫੇਮਾ ਦੀ ਉਲੰਘਣਾ ਦੇ 13 ਮਾਮਲੇ ਦਰਜ ਕੀਤੇ ਹੋਏ ਹਨ ਤੇ ਕਰੀਬ 9 ਕਰੋੜ ਰੁਪਏ ਦਾ ਜੁਰਮਾਨਾ ਕੀਤਾ ਹੋਇਆ ਹੈ। ਬੈਂਚ ਨੇ ਤਾਂਤਰਿਕ ਚੰਦਰਾ ਸਵਾਮੀ ਦੇ ਵਕੀਲ ਨੂੰ ਸਖਤੀ ਨਾਲ ਪੁੱਛਿਆ ਕਿ ਤੁਸੀਂ 8 ਕਰੋੜ ਰੁਪਏ ਤੋਂ ਵੱਧ ਦਾ ਜੁਰਮਾਨਾ ਜਮ੍ਹਾ ਕਰਵਾਉਣਾ ਹੈ ਜਾਂ ਨਹੀਂ ? ਇਸ ਤੋਂ ਪਹਿਲਾਂ ਵਿਦੇਸ਼ੀ ਮੁਦਰਾ ਤਬਾਦਲਾ ਟ੍ਰਿਬਿਊਨਲ ਨੇ ਇਸ ਮਾਮਲੇ ਵਿੱਚ ਚੰਦਰਾ ਸਵਾਮੀ ਦੀ ਅਪੀਲ ਸੁਣਨ ਤੋਂ ਇਹ ਕਹਿੰਦਿਆਂ ਨਾਂਹ ਕਰ ਦਿੱਤੀ ਸੀ ਕਿ ਉਹ ਪਹਿਲਾਂ 9 ਕਰੋੜ ਰੁਪਏ ਜਮ੍ਹਾ ਕਰਵਾਉਣ। ਇਸ ਖਿਲਾਫ਼ ਉਹ ਦਿੱਲੀ ਹਾਈ ਕੋਰਟ ਗਏ ਤੇ ਉੱਥੇ ਅਪੀਲ ਰੱਦ ਹੋ ਗਈ। ਉਸ ਤੋਂ ਬਾਅਦ ਉਨ੍ਹਾਂ ਸੁਪਰੀਮ ਕੋਰਟ ਦਾ ਦਰ ਖੜਕਾਇਆ। (ਪੰਜਾਬੀ ਟ੍ਰਿਬਿਊਨ)

## ਸਤਿਆ ਸਾਈਂ ਦੇ ਕਮਰੇ 'ਚੋਂ ਮਿਲਿਆ ਖਜ਼ਾਨਾ

**18 ਜੂਨ, ਪੁਟਾਪਰਥੀ:** 98 ਕਿੱਲੋ ਸੋਨਾ, 307 ਕਿੱਲੋ ਜਾਂਦੀ ਤੇ 11.56 ਕਰੋੜ ਰੁਪਏ ਦੀ ਨਗਦੀ। ਇਹ ਅੰਕੜੇ ਕਿਸੇ ਪੁਰਾਣੇ ਦੱਬੇ ਖਜਾਨੇ ਦੇ ਨਹੀਂ ਬਲਕਿ ਸਤਿਆ ਸਾਈਂ ਬਾਬੇ ਦੇ ਨਿੱਜੀ ਕਮਰਿਆਂ 'ਚੋਂ ਬਰਾਮਦ ਹੋਈ ਦੌਲਤ ਹੈ। ਅਧਿਆਤਮਕ ਗੁਰੂ ਸਤਿਆ ਸਾਈਂ ਦੀ ਮੌਤ ਤੋਂ ਬਾਅਦ ਵੀਰਵਾਰ ਨੂੰ ਪਹਿਲੀ ਵਾਰ ਉਨ੍ਹਾਂ ਦੇ ਨਿੱਜੀ ਕਮਰਿਆਂ ਭਾਵ ਯਜੁਰਵੇਦ ਮੰਦਰ ਨੂੰ ਖੋਲ੍ਹਿਆ ਗਿਆ। ਇਹ ਖੁਲਾਸਾ ਉਸ ਵਕਤ ਹੋਇਆ ਜਦ ਸਤਿਆ ਸਾਈਂ ਸੇਵਾ ਟਰੱਸਟ ਦੇ ਮੈਂਬਰਾਂ ਨੇ ਮੰਦਰ ਵਿੱਚ ਰੱਖੀਆਂ ਚੀਜ਼ਾਂ ਦੀ ਪੜਤਾਲ ਕੀਤੀ। ਸਾਈਂ ਬਾਬਾ ਇਸ ਮੰਦਰ ਦੇ ਕਮਰਿਆਂ ਵਿੱਚ ਹੀ ਰਹਿੰਦਾ ਸੀ। ਬਾਬੇ ਦੇ ਕਮਰਿਆਂ ਨੂੰ ਖੋਲ੍ਹਣ ਵਿੱਚ ਹੋ ਰਹੀ ਦੇਰੀ ਨੂੰ ਲੈ ਕੇ ਕਈ ਤਰ੍ਹਾਂ ਦੀ ਚਰਚਾ ਵੀ ਸ਼ੁਰੂ ਹੋ ਗਈ ਸੀ। ਸਿੱਟੇ ਵਜੋਂ ਕਮਰੇ ਖੋਲ੍ਹਣ ਦਾ ਫੈਸਲਾ ਲਿਆ ਗਿਆ। ਮੰਨਿਆ ਜਾ ਰਿਹਾ ਹੈ ਕਿ ਇਨ੍ਹਾਂ ਕਮਰਿਆਂ ਵਿੱਚ ਉਸ ਦੇ ਭਗਤਾਂ ਵੱਲੋਂ ਭੇਟ ਕੀਤੀਆਂ ਗਈਆਂ ਕੀਮਤੀ ਵਸਤਾਂ ਰੱਖੀਆਂ ਹੋਈਆਂ ਸਨ। (ਅਮਰ ਉਜਾਲਾ)




ਸੁੰਨੀਆਂ ਮੜ੍ਹੀਆਂ 'ਚ ਕਿੱਥੋਂ ਲੱਭ ਰਿਹਾ ਏਂ ਰੌਸ਼ਨੀ,
ਧਰ ਸਕੇਂ ਤਾਂ ਆਪਣੇ ਬੰਨੇ ਤੇ ਦੀਵਾ ਧਰ ਕਦੇ,

**ਹਰਦਮ ਸਿੰਘ ਮਾਨ** 94177-31091

---

ਤੁਹਾਡੀ ਇੱਛਾ ਸ਼ਕਤੀ, ਸੁਪਨਿਆਂ ਦੀ ਉਡਾਨ ਅਤੇ ਨਿਰਾਸ਼ਾਵਾਂ ਨੂੰ ਖਿੜੇ ਮੱਥੇ ਤਹਿ ਕਰਨ ਦੀ ਸਮਰੱਥਾ ਤੁਹਾਡੀ ਸਫਲਤਾ ਦਾ ਦਾਇਰਾ ਤੈਅ ਕਰਦੀ ਹੈ।

**ਅਮਨਦੀਪ ਚੁੱਘ** 98886-20296

---

ਬਹੁਤ ਮੁਸ਼ਕਲ ਹੈ...
ਇਸ ਭੀੜ 'ਚ ਆਪਣਿਆਂ ਦੀ ਪਹਿਚਾਣ ਕਰਨਾ,
ਇੱਥੇ ਜੋ ਵੀ ਮਿਲਦਾ ਹੈ,
ਨਕਾਬਪੋਸ਼ ਮਿਲਦਾ ਹੈ।

**ਹਰਪ੍ਰੀਤ ਲਲਕਾਰ** 94785-16379

---

ਮੁੰਡਾ ਤਾਏ ਨਾਲ ਤੜਿੰਗ ਜਦੋਂ ਹੋ ਗਿਆ,
ਭਗਤ ਸਿਹੁੰ ਨੂੰ 'ਵਾਜਾਂ ਮਾਰਦਾ

**ਜਗਸੀਰ ਜੀਦਾ** 94173-33203

---

ਪਿੱਪਲ ਦੇ ਪੱਤਿਆ ਵੇ, ਜਿੰਦ ਹੌਕੇ ਭਰਦੀ ਏ।
ਮੰਦਰ ਗੁਰਦੁਆਰੇ ਸੋਨੇ ਦੇ ਦੁਨੀਆ ਭੁੱਖੀ ਮਰਦੀ ਏ।

**ਦਵਿੰਦਰ ਪਟਵਾਰੀ** 98140-33363

---

ਠੋਕਰੋਂ ਨੇ ਦੀਯਾ ਹੈ ਸੰਭਲਨੇ ਕਾ ਹੌਸਲਾ,
ਹਰ ਹਾਦਸਾ ਮੇਰੇ ਖਯਾਲ ਕੋ ਗਹਿਰਾਈ ਦੇ ਗਯਾ।

**ਅਮਰਜੀਤ ਢਿੱਲੋਂ** 94171-20427

---

ਕੇਵਲ ਦੋ ਚੀਜ਼ਾਂ ਹੀ ਤੁਹਾਨੂੰ ਸਫ਼ਲ ਬਣਾ ਸਕਦੀਆਂ ਹਨ। ਪਹਿਲੀ ਇਹ ਕਿ ਤੁਸੀਂ ਕੀ ਕਰਨਾ ਚਾਹੁੰਦੇ ਹੋ ਤੇ ਦੂਸਰੀ ਇਸ ਨੂੰ ਅਮਲ ਵਿਚ ਕਿਵੇਂ ਲਾਗੂ ਕਰਦੇ ਹੋ।

**ਰੱਬੀ** 89689-46129

---

ਦਿਲੋਂ ਕੀ ਇਮਾਰਤੋਂ ਮੇਂ ਕਹੀਂ 'ਬੰਦਗੀ' ਨਹੀ,
ਔਰ ਪੱਥਰੋਂ ਕੀ ਮਸਜਿਦੋਂ ਮੇਂ 'ਖ਼ੁਦਾ' ਢੂੰਡਤੇ ਹੈਂ ਲੋਗ।

**ਵਰਿੰਦਰ ਕੁਮਾਰ** 94631-95375

---

ਜ਼ਿੰਦਗੀ ਉਦੋਂ ਬਿਹਤਰ ਹੁੰਦੀ ਹੈ ਜਦੋਂ ਤੁਸੀਂ ਖੁਸ਼ ਹੁੰਦੇ ਹੋ ਪਰ ਜ਼ਿੰਦਗੀ ਉਦੋਂ ਬਿਹਤਰੀਨ ਹੁੰਦੀ ਹੈ ਜਦੋਂ ਤੁਹਾਡੇ ਕਾਰਣ ਲੋਕ ਖੁਸ਼ ਹੁੰਦੇ ਹਨ।

99147-97641

---

ਗਲਤੀਆਂ ਤੇ ਅਸਫਲਤਾਵਾਂ ਤਰੱਕੀ ਦਾ ਇੱਕ ਹਿੱਸਾ ਹਨ। ਕੋਈ ਵੀ ਮੁਸ਼ਕਿਲਾਂ ਦਾ ਸਾਹਮਣਾ ਕਰੇ ਬਿਨ੍ਹਾਂ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ।

**ਦੀਪਕ ਸੋਨੀ** 99149-11108

---

ਲਿਖਣਾ ਹੈ ਤਾਂ ਸੱਜਣਾ ਕਾਲੇ ਲੇਖ ਨਾ ਲਿਖ,
ਸਬਰ ਹਲੀਮੀ ਹੌਂਸਲਾ ਧਰਤੀ ਕੋਲੋਂ ਸਿੱਖ
ਧਰਮ ਪੁਜਾਰੀ ਦੇ ਰਿਹਾ ਨਫ਼ਰਤ ਦਾ ਪ੍ਰਸ਼ਾਦ,
ਆਖੋ ਓਹਨੂੰ ਰਹਿਣ ਦੇ ਬਸਤੀ ਨੂੰ ਆਬਾਦ।

**ਗੁਰਚਰਨ ਨੂਰਪੁਰ** 98550-51099

---

ਬਿਪਤਾ ਦੇ ਵਿੱਚ ਕੰਮ ਆਉਂਦਾ ਹੈ ਬੰਦਾ
ਬਣਦੀ ਕਦਰ ਕਰੋ
ਤੁਸੀਂ ਇਨਸਾਨ ਦੀ
ਰੱਬ ਦੀ ਮੂਰਤ ਖੁਦ ਬਣਾਈ ਬੰਦੇ ਨੇ
ਜਿਸ ਕੋਲੋਂ ਮੰਗਦੇ ਹੋ
ਸੁੱਖ ਆਪਣੀ ਜਾਨ ਦੀ

**ਮਨਜੀਤ ਘਣਗਸ** 98727-43153

---

ਮੈਂ ਤੇਰਾ ਜੀਵ ਨਹੀਂ ਹਾਂ 'ਦਾਤਾ',
ਨਾ ਮੇਰੇ 'ਲੇਖ' ਲਿਖੇ 'ਵਿਧਾਤਾ'।
ਆਪਣੇ ਲੇਖ ਮੈਂ ਖੁਦ ਘੜਦਾ ਹਾਂ,
ਹਰ ਆਫਤ ਸੰਗ ਖੁਦ ਲੜਦਾ ਹਾਂ।

**ਰਣਜੀਤ ਲਹਿਰਾ** 94175-88616

ਇਸ ਕਾਲਮ 'ਚ ਸ਼ਿਰਕਤ ਕਰਨ ਲਈ ਸੰਦੇਸ਼ ਪਤਾ:
99140-41538, 94173-62085

# ਸ਼ੱਕਰ ਰੋਗ



ਡਾ. ਹਰਚੰਦ ਸਿੰਘ ਸਰਹਿੰਦੀ

ਵਿਗਿਆਨੀਆਂ ਵੱਲੋਂ ਕੀਤੀਆਂ ਜਾ ਰਹੀਆਂ ਤਾਜ਼ਾ ਖੋਜਾਂ ਦੇ ਅੰਕੜੇ ਦੁਹਾਈ ਦਿੰਦੇ ਹਨ ਕਿ ਸਾਰਾ ਸੰਸਾਰ ਬੜੀ ਤੇਜੀ ਨਾਲ ਸ਼ੱਕਰ ਰੋਗ ਮਹਾਂਮਾਰੀ ਵੱਲ ਵਧ ਰਿਹਾ ਹੈ। ਮਾਹਿਰਾਂ ਨੇ ਇਸ ਸਬੰਧ ਵਿੱਚ ਖਤਰੇ ਦੀ ਘੰਟੀ ਵਜਾ ਦਿੱਤੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਸ਼ੱਕਰ ਰੋਗ ਇੱਕੀਵੀਂ ਸਦੀ ਦੇ ਤੀਜੇ ਦਹਾਕੇ 'ਚ ਭਿਆਨਕ ਰੋਗ ਧਾਰਨ ਕਰ ਲਵੇਗਾ। ਇਸ ਦਾ ਭਾਵ ਇਹ ਹੋਇਆ ਕਿ ਇਹ ਰੋਗ ਸਾਡੇ ਬਹੁਤ ਕਰੀਬ ਪਹੁੰਚ ਚੁੱਕਾ ਹੈ।

ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਮਨੁੱਖ ਜਾਤੀ ਦੇ ਸਮੂਹ ਵਿੱਚੋਂ ਭਾਰਤੀ ਮੂਲ ਦੇ ਲੋਕਾਂ ਵਿੱਚ ਸ਼ੱਕਰ ਰੋਗ ਹੋਣ ਦੀਆਂ ਵੱਧ ਸੰਭਾਵਨਾਵਾਂ ਹੁੰਦੀਆਂ ਹਨ। ਦੂਸਰਾ, ਇਸ ਰੋਗ ਕਾਰਣ ਪੈਦਾ ਹੋਣ ਵਾਲੀਆਂ ਉਲਝਣਾਂ ਵੀ ਭਾਰਤੀ ਮਰੀਜਾਂ ਵਿੱਚ ਵੱਧ ਵੇਖਣ ਨੂੰ ਮਿਲਦੀਆਂ ਹਨ। ਇਹ ਤੱਥ ਡਾ. ਏ.ਸੀ. ਬਰਡਨ, ਮੁਖੀ ਡਾਈਬੀਟਾਲੋਜੀ ਵਿਭਾਗ, ਯੂਨੀਵਰਸਿਟੀ ਆਫ ਲੀਸੈਸਟਰ ਵੱਲੋਂ ਕੀਤੀ ਇੱਕ ਤਾਜਾ ਖੋਜ 'ਚ ਉੱਭਰ ਕੇ ਸਾਹਮਣੇ ਆਇਆ ਹੈ। ਸ਼ੱਕਰ ਰੋਗ (ਡਾਇਬਟੀਜ਼ ਮਲਾਇਟਸ) ਇੱਕ ਅਜਿਹੀ ਨਾਮੁਰਾਦ ਬਿਮਾਰੀ ਹੈ, ਜਿਸ ਨੂੰ ਜੇਕਰ ਮੁਢਲੀ ਅਵਸਥਾ ਵਿੱਚ ਨਾ ਕੰਟਰੋਲ ਕੀਤਾ ਜਾਵੇ ਤਾਂ ਇਹ ਸਰੀਰ ਦੇ ਮਹੱਤਵਪੂਰਨ ਅੰਗਾਂ (ਦਿਲ, ਗੁਰਦੇ ਆਦਿ) ਤੇ ਦੁਰਪ੍ਰਭਾਵ ਪਾ ਸਕਦੀ ਹੈ। ਇਸ ਤਰ੍ਹਾਂ ਦੀ ਬਿਮਾਰੀ ਪ੍ਰਤੀ ਮਰੀਜ਼ ਦਾ ਲਾਪ੍ਰਵਾਹੀ ਵਾਲਾ ਰਵੱਈਆ ਕਈ ਵਾਰ ਉਸ ਨੂੰ ਬਹੁਤ ਮਹਿੰਗਾ ਪੈਂਦਾ ਹੈ ਤੇ ਸਰੀਰਕ ਮਸ਼ੀਨਰੀ ਦਾ ਸਮੁੱਚਾ ਜੁਗਾੜ ਹੀ ਹਿੱਲ ਜਾਂਦਾ ਹੈ। ਇਸ ਰੋਗ ਦੇ ਵਧਦੇ ਪਸਾਰ ਨੂੰ ਧਿਆਨ 'ਚ ਰਖਦਿਆਂ, ਇਹ ਜਰੂਰੀ ਬਣਦਾ ਹੈ ਕਿ ਇਸ ਰੋਗ ਸਬੰਧੀ ਬੁਨਿਆਦੀ ਜਾਣਕਾਰੀ, ਖਾਸ ਕਰ ਰੋਗ ਦੀਆਂ ਮੁਢਲੀਆਂ ਅਲਾਮਤਾਂ ਬਾਰੇ ਲੋਕਾਂ ਨੂੰ ਜਾਗਰੂਕ ਕੀਤਾ ਜਾਵੇ ਤਾਂ ਕਿ ਇੱਕ ਸਧਾਰਨ ਮਨੁੱਖ ਵੀ ਸਮੇਂ ਸਿਰ ਇਸ ਰੋਗ ਦੀ ਪਛਾਣ ਕਰ ਸਕੇ, ਤੇ ਇਸ ਤੋਂ ਪੈਦਾ ਹੋਣ ਵਾਲੀਆਂ ਗੰਭੀਰ ਉਲਝਣਾਂ ਤੋਂ ਬਚ ਸਕੇ।

**ਮੁਢਲੀ ਜਾਣਕਾਰੀ:** ਇਸ ਰੋਗ ਦੇ ਹੋਂਦ ਵਿੱਚ ਆਉਣ ਦੇ ਬਹੁਤ ਸਾਰੇ ਕਾਰਣ ਹਨ ਪਰ ਪੈਂਕਰੀਆਜ਼ ਦੇ ਕੰਮ ਕਰਨ ਦੇ ਢੰਗ ਵਿੱਚ ਆਇਆ ਵਿਗਾੜ, ਇਸ ਰੋਗ ਦਾ ਮੁੱਖ ਕਾਰਣ ਹੋ ਨਿੱਬੜਦਾ ਹੈ। ਹੁਣ ਤੁਸੀਂ ਇਹ ਜਾਣਨਾ ਚਾਹੋਗੇ ਕਿ ਪੈਂਕਰੀਆਜ਼ ਕੀ ਸ਼ੈਅ ਹੈ? ਇਹ 25 ਕੁ ਸੈਂਟੀਮੀਟਰ ਲੰਬਾ ਤੇ ਠੋਸ ਗਲੈਂਡ ਹੈ ਜੋ ਮਹਿਦੇ ਦੇ ਪਿਛਲੇ ਪਾਸੇ ਸਥਿਤ ਹੁੰਦਾ ਹੈ। ਇਹ ਇਨਸੁਲੀਨ ਨਾਮਕ ਹਾਰਮੋਨ ਪੈਦਾ ਕਰਦਾ ਹੈ, ਜੋ ਖੂਨ ਵਿੱਚ ਸ਼ੂਗਰ ਦੇ ਲੈਵਲ ਦਾ ਸੰਤੁਲਨ ਬਣਾਈ ਰੱਖਣ ਲਈ ਲੋੜੀਂਦਾ ਕੈਮੀਕਲ ਹੈ। ਅਸਲ 'ਚ ਇਹ ਬਿਮਾਰੀ ਸਰੀਰ ਵਿੱਚ ਇਨਸੁਲੀਨ ਦੀ ਲੋੜੀਂਦੀ ਮਿਕਦਾਰ ਨਾ ਹੋਣ ਕਾਰਣ ਹੁੰਦੀ ਹੈ। ਇਸ ਰੋਗ ਦੇ ਬਹੁਤ ਸਾਰੇ ਕੇਸਾਂ ਵਿੱਚ ਜੱਦੀ ਗੁਣਾਂ ਦੇ ਆਧਾਰ ਤੇ ਪੀੜ੍ਹੀ ਦਰ ਪੀੜ੍ਹੀ ਸਫਰ ਚਲਦਾ ਰਹਿੰਦਾ ਹੈ। ਮੋਟਾਪਾ ਤੇ ਲੋੜੋਂ ਵੱਧ ਖੁਰਾਕ ਦਾ ਸੇਵਨ, ਇਸ ਰੋਗ ਨੂੰ ਵਿਸ਼ੇਸ਼ ਬੁਲਾਵਾ ਦਿੰਦਾ ਹੈ। ਵੱਧ ਮਾਤਰਾ ਵਿੱਚ ਨਰੋਈ ਖੁਰਾਕ ਖਾਣ ਨਾਲ ਸਰੀਰਕ ਮਸ਼ੀਨਰੀ ਅੰਦਰੂਨੀ ਰਸਾਇਣਕ ਤਬਦੀਲੀ (ਮੈਟਾਬੋਲਿਜ਼ਮ) ਦੇ ਭਾਰ ਨਾਲ ਦਬ ਜਾਂਦੀ ਹੈ। ਕਹਿਣ ਤੋਂ ਭਾਵ ਵਾਧੂ ਖੁਰਾਕ ਦੇ ਭਾਰ ਹੇਠ ਸਰੀਰਕ ਮਸ਼ੀਨਰੀ ਲੋਡ੍ਹ ਲੈਣ ਲਗਦੀ ਹੈ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਆਮ ਆਦਮੀਂ ਕਿਸ ਤਰ੍ਹਾਂ ਜਾਣ ਸਕਦਾ ਹੈ ਕਿ ਉਹ ਇਸ ਰੋਗ ਦੀ ਲਪੇਟ ਵਿੱਚ ਆ ਚੁੱਕਾ ਹੈ। ਕਿਸੇ ਬਿਮਾਰੀ ਦੀ ਪਛਾਣ ਉਸ ਦੇ ਲੱਛਣਾਂ ਤੋਂ ਕੀਤੀ ਜਾ ਸਕਦੀ ਹੈ। ਹਰ ਬਿਮਾਰੀ ਦੇ ਕੁਝ ਵਿਸ਼ੇਸ਼ ਲੱਛਣ ਹੁੰਦੇ ਹਨ, ਜਿਹੜੇ ਉਸ ਬਿਮਾਰੀ ਦੇ ਹਮਲੇ ਦੀ ਸੂਹ ਦਿੰਦੇ ਹਨ। ਸ਼ੱਕਰ ਰੋਗ ਦੇ ਮੁੱਖ ਲੱਛਣਾਂ ਦਾ ਗਿਆਨ ਹੀ ਕਿਸੇ ਵਿਅਕਤੀ ਨੂੰ ਇਸ ਰੋਗ ਦੇ ਸਮੇਂ ਸਿਰ ਸੂਹ ਦੇ ਸਕਦਾ ਹੈ।

**ਆਰੰਭਿਕ ਅਵਸਥਾ 'ਚ ਰੋਗ ਦੇ ਲੱਛਣ:** ਜ਼ਿਆਦਾ ਮਾਤਰਾ ਵਿੱਚ ਵਾਰ-ਵਾਰ ਪਿਸ਼ਾਬ ਆਉਣਾ, ਜ਼ਿਆਦਾ ਪਿਆਸ ਲੱਗਣਾ, ਜ਼ਿਆਦਾ ਭੁੱਖ ਲੱਗਣੀ, ਲੱਤਾਂ ਦਾ ਸੁੰਨ ਹੋਣਾ ਜਾਂ ਦਰਦ ਹੋਣਾ, ਕਦੇ-ਕਦੇ ਲੱਤਾਂ ਦੇ ਪੱਠਿਆਂ 'ਚ ਅਕੜਾਅ ਆ ਜਾਣਾ, ਨਿਰਬਲਤਾ, ਜਲਦੀ ਥੱਕ ਜਾਣਾ, ਖਿਝਿਆ ਰਹਿਣਾ, ਸਰੀਰ ਦੇ ਪੱਠਿਆਂ ਦਾ ਕਮਜ਼ੋਰ ਹੋਣਾ, ਭਾਰ ਦਾ ਘਟਣਾ, ਕੁਝ ਕੇਸਾਂ ਵਿੱਚ ਨਿਪੁੰਸਕਤਾ ਦੇ ਚਿੰਨ੍ਹਾਂ ਦਾ ਪ੍ਰਗਟ ਹੋਣਾ, ਜ਼ਖ਼ਮਾਂ ਦਾ ਦੇਰ ਨਾਲ ਭਰਨਾ, ਨਜ਼ਰ ਦਾ ਹੌਲੀ-ਹੌਲੀ ਕਮਜ਼ੋਰ ਹੁੰਦੇ ਜਾਣਾ ਤੇ ਮੋਤੀਆ ਬਿੰਦ ਰੋਗ ਦਾ ਸਮੇਂ ਤੋਂ ਪਹਿਲਾਂ ਆਗਮਨ, ਚਮੜੀ ਰੋਗਾਂ ਦੀ ਇਨਫੈਕਸ਼ਨ (ਜਿਵੇਂ ਫੋੜੇ, ਫਿੰਸੀ, ਲਾਲ ਸੋਜਿਸ਼ ਤੇ ਖਾਜ-ਖੁਜਲੀ) ਇਸ ਰੋਗ ਦੇ ਲੱਛਣ ਹੋ ਸਕਦੇ ਹਨ।

ਤਰਲ ਮਾਦੇ ਦਾ ਪਿਸ਼ਾਬ ਰਾਹੀਂ ਜ਼ਿਆਦਾ ਮਾਤਰਾ ਵਿੱਚ ਖਾਰਜ ਹੋ ਜਾਣਾ, ਸਰੀਰ ਅੰਦਰ ਤਰਲ ਮਾਦੇ ਦੀ ਘਾਟ (ਡੀਹਾਈਡ੍ਰੇਸ਼ਨ) ਦਾ ਕਾਰਣ ਬਣ ਸਕਦਾ ਹੈ, ਸਿੱਟੇ ਵਜੋਂ ਮੂੰਹ ਸੁੱਕਦਾ ਹੈ ਅਤੇ ਸਾਹ ਲੈਣ ਵਿੱਚ ਔਖਿਆਈ ਪੇਸ਼ ਆਉਂਦੀ ਹੈ।

ਇਹ ਕੋਈ ਜਰੂਰੀ ਨਹੀਂ ਕਿ ਸਾਰੇ ਮਰੀਜ਼ਾਂ ਵਿੱਚ ਬਿਮਾਰੀ ਦੀਆਂ ਉਪਰੋਕਤ ਦਰਜ ਨਿਸ਼ਾਨੀਆਂ ਸਾਹਮਣੇ ਆਉਣ ਅਤੇ ਕੁਝ ਮਰੀਜ਼ਾਂ ਵਿੱਚ ਤਾਂ ਇਹ ਅਲਾਮਤਾਂ ਏਨੀਆਂ ਦਬਵੀਆਂ ਹੁੰਦੀਆਂ ਹਨ ਕਿ ਮਰੀਜ ਕਿਸੇ ਡਾਕਟਰ ਦੀ ਸਲਾਹ ਲੈਣ ਦੀ ਲੋੜ ਹੀ ਮਹਿਸੂਸ ਨਹੀਂ ਕਰਦਾ। ਅਜਿਹੇ ਕੇਸਾਂ ਵਿੱਚ ਸਬੱਬ ਨਾਲ ਹੀ ਬਿਮਾਰੀ ਦਾ ਪਤਾ ਲਗਦਾ ਹੈ। ਅਕਸਰ ਉਸ ਸਮੇਂ ਪਤਾ ਲਗਦਾ ਹੈ ਜਦ ਕਦੇ ਅਚਾਨਕ ਮੈਡੀਕਲ ਰਿਪੋਰਟ, ਸਰਟੀਫਿਕੇਟ ਦੀ ਲੋੜ ਪੈ ਜਾਵੇ, ਜਿਵੇਂ ਜੀਵਨ ਬੀਮਾ ਕਰਵਾਉਣ ਵੇਲੇ, ਨੌਕਰੀ 'ਚ ਪ੍ਰਵੇਸ਼ ਕਰਨ ਵੇਲੇ, ਕਿਸੇ ਅਪ੍ਰੇਸ਼ਨ ਜਾਂ ਗਰਭਕਾਲ ਦੌਰਾਨ ਸਧਾਰਨ ਟੈਸਟ ਕਰਵਾਉਂਦਿਆਂ। ਇੱਕ ਤੰਦਰੁਸਤ ਵਿਅਕਤੀ ਨੂੰ 35 ਸਾਲ ਦੀ ਉਮਰ ਤੋਂ ਬਾਅਦ ਸਾਲ ਵਿੱਚ ਘੱਟੋ-ਘੱਟ ਆਪਣੀ ਬਲੱਡ ਸ਼ੂਗਰ ਜਰੂਰ ਟੈਸਟ ਕਰਵਾਉਣੀ ਚਾਹੀਦੀ ਹੈ।

**ਆਰਜ਼ੀ ਸ਼ੱਕਰ ਰੋਗ:**

ਪਿਸ਼ਾਬ ਵਿੱਚ ਇੱਕ ਮਾਤਰ ਸ਼ੂਗਰ ਦੀ ਮੌਜੂਦਗੀ, ਹਮੇਸ਼ਾ ਇਸ ਗੱਲ ਦੀ ਸੂਚਕ ਨਹੀਂ ਹੁੰਦੀ ਕਿ ਸਬੰਧਤ ਵਿਅਕਤੀ ਸ਼ੱਕਰ ਰੋਗ ਦਾ ਸ਼ਿਕਾਰ ਹੈ। ਕੁਝ ਅਸਥਾਈ ਕਾਰਣਾਂ ਕਰਕੇ ਵੀ ਸ਼ੂਗਰ ਪ੍ਰਗਟ ਹੋ ਸਕਦੀ ਹੈ। ਇਸ ਤਰ੍ਹਾਂ ਦੀ ਸਥਿਤੀ ਨੂੰ ਆਰਜ਼ੀ ਸ਼ੱਕਰ ਰੋਗ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

**ਰੋਗ ਦੇ ਕਾਰਣ:**

ਜ਼ਿਆਦਾ ਮਾਤਰਾ ਵਿੱਚ ਸ਼ੂਗਰ ਤੇ ਕਾਰਬੋਹਾਈਡ੍ਰੇਟਸ ਵਾਲੇ ਭੋਜਨ ਦਾ ਸੇਵਨ ਕਰਨ, ਕਿਸੇ ਗੰਭੀਰ ਕਿਸਮ ਦੀ ਇਨਫੈਕਸ਼ਨ, ਸਿਰ ਤੇ ਸੱਟ ਲੱਗਣ, ਸਰੀਰਕ ਭਾਰ ਵਿੱਚ ਅਚਾਨਕ ਵਾਧਾ ਹੋਣ, ਜ਼ਿਆਦਾ ਮਾਤਰਾ ਵਿੱਚ ਰੋਜ਼ ਸ਼ਰਾਬ ਪੀਣ, ਗਰਭ ਅਵਸਥਾ, ਜਿਗਰ ਦੀ ਇਨਫੈਕਸ਼ਨ ਦਾ ਤੇਜ ਹਮਲਾ, ਮਾਨਸਿਕ ਤਣਾਓ ਤੇ ਪ੍ਰੇਸ਼ਾਨੀ ਦੀ ਹਾਲਤ 'ਚ ਲੋੜੋਂ ਵੱਧ ਭੱਜ-ਦੌੜ ਕਰਨ ਤੇ ਕੁਝ ਖਾਸ ਕਿਸਮ ਦੀਆਂ ਦਵਾਈਆਂ ਦਾ ਲੰਮੇਂ ਸਮੇਂ ਤੱਕ ਪ੍ਰਯੋਗ ਕਰਦੇ ਰਹਿਣ (ਕਾਰਟੀਸੋਨ ਤੇ ਟੀ.ਬੀ. ਰੋਗ 'ਚ ਵਰਤੀ ਜਾਣ ਵਾਲੀ ਮੁੱਖ ਦਵਾਈ ਰੀਫੈਮਪੀਸਿਨ) ਨਾਲ ਆਰਜੀ ਸ਼ੱਕਰ ਰੋਗ ਹੁੰਦਾ ਹੈ। ਜੇਕਰ ਇਸ ਰੋਗ ਤੋਂ ਪੀੜਿਤ ਮਾਪਿਆਂ ਦੇ ਬੱਚੇ ਮੋਟੇ ਹੋ ਜਾਣ ਤਾਂ ਉਨ੍ਹਾਂ ਵਿੱਚ ਆਰਜੀ ਸ਼ੱਕਰ ਰੋਗ ਦੇ ਚਿੰਨ੍ਹ ਪ੍ਰਗਟ ਹੋਣ ਦਾ ਝੁਕਾਉ ਬਣਿਆ ਰਹਿੰਦਾ ਹੈ।

**ਗੁਰਦੇ ਦਾ ਸ਼ੱਕਰ ਰੋਗ:**

ਇਸ ਰੋਗ ਨੂੰ ਰੀਨਲ ਡਾਇਬਟੀਜ਼ ਰੋਗ ਵੀ ਕਿਹਾ ਜਾਂਦਾ ਹੈ। ਸਹੀ ਅਰਥਾਂ 'ਚ ਇਹ ਸ਼ੱਕਰ ਰੋਗ ਨਹੀਂ ਹੁੰਦਾ। ਭਾਵੇਂ ਇਸ ਰੋਗ ਵਿੱਚ ਮਰੀਜ ਦੇ ਪਿਸ਼ਾਬ ਵਿੱਚ ਸ਼ੁਗਰ ਮੌਜੂਦ ਹੁੰਦੀ ਹੈ ਪਰ ਖੂਨ ਵਿੱਚ ਇਸ ਦਾ ਲੈਵਲ ਉੱਚਾ ਨਹੀਂ ਹੁੰਦਾ, ਜਦਕਿ ਸ਼ੱਕਰ ਰੋਗ ਵਿੱਚ ਪਿਸ਼ਾਬ 'ਚ ਸ਼ੂਗਰ ਉਦੋਂ ਹੀ ਪ੍ਰਗਟ ਹੁੰਦੀ ਹੈ ਜਦੋਂ ਖੂਨ ਵਿੱਚ ਸ਼ੂਗਰ ਦਾ ਲੈਵਲ ਆਮ ਅਵਸਥਾ ਨਾਲੋਂ ਬਹੁਤ ਉੱਚਾ ਹੋਵੇ।

**ਇਲਾਜ:** ਇਹ ਰੋਗ ਜਦ ਇੱਕ ਵੇਰ ਹੋਂਦ ਵਿੱਚ ਆ ਜਾਵੇ ਤਾਂ ਇਸ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾਉਣਾ ਲਗਭਗ ਅਸੰਭਵ ਹੈ। ਕਿਸੇ ਵੀ ਇਲਾਜ ਪ੍ਰਣਾਲੀ ਵਿੱਚ ਅਜਿਹੀ ਕੋਈ ਦਵਾਈ ਮੌਜੂਦ ਨਹੀਂ, ਜਿਸ ਨਾਲ ਇਸ ਰੋਗ ਨੂੰ ਜੜ੍ਹੋਂ ਪੁੱਟਿਆ ਜਾ ਸਕੇ। ਏਨਾ ਜਰੂਰ ਹੈ ਕਿ ਮਾਹਿਰ ਡਾਕਟਰਾਂ ਵੱਲੋਂ ਲੋੜ ਅਨੁਸਾਰ ਤਜਵੀਜ਼ ਕੀਤੀਆਂ ਦਵਾਈਆਂ ਦੀ ਠੀਕ ਵਰਤੋਂ ਇਸ ਰੋਗ ਨੂੰ ਲਗਾਮ ਦੇ ਕੇ ਰਖਦੀ ਹੈ।

**ਬਚਾਅ ਲਈ ਉਪਾਅ:** ਕੁਝ ਉਪਾਅ ਤੇ ਸਾਵਧਾਨੀਆਂ, ਇਸ ਰੋਗ ਨੂੰ ਪਛਾੜਨ ਵਿੱਚ ਸਹਾਇਕ ਸਾਬਤ ਹੋ ਸਕਦੀਆਂ ਹਨ, ਜਿਵੇਂ ਖਾਣ-ਪੀਣ ਦੇ ਮਾਮਲੇ ਵਿੱਚ ਸੰਜਮ, ਸਰੀਰਕ ਭਾਰ ਨੂੰ ਕਾਬੂ ਵਿੱਚ ਰੱਖਣਾ ਤੇ ਸਵੇਰ ਸ਼ਾਮ ਕਸਰਤ ਨੂੰ ਆਪਣੇ ਰੋਜ਼ ਦੇ ਪ੍ਰੋਗਰਾਮ ਵਿੱਚ ਸ਼ਾਮਲ ਕਰਨਾ ਆਦਿ। ਲੋੜ ਤੋਂ ਜ਼ਿਆਦਾ ਖਾਣਾ ਸਰੀਰ ਲਈ ਹਰਾਮ ਬਣਦਾ ਹੈ, ਜਿਸ ਨਾਲ ਸਰੀਰ ਸ਼ੱਕਰ ਰੋਗ ਤੇ ਹੋਰ ਬਿਮਾਰੀਆਂ ਦਾ ਘਰ ਬਣ ਜਾਂਦਾ ਹੈ।

01763-222541

---

## Ãøl CD çl ìÅÕl... (Ç÷|ç×l çl Õ|Ül)

ਯਾਦ ਰੱਖੋ, ਦੂਜਾ ਉਹਨਾਂ ਦੀ ਸਹਾਇਤਾ ਕਰਦਾ ਹੈ ਜੋ ਆਪ ਆਪਣੀ ਸਹਾਇਤਾ ਕਰਦੇ ਹਨ। ਆਪਣੇ ਵਿਅਕਤੀਤਵ ਦੇ ਵਿਕਾਸ ਲਈ, ਆਪਣੀ ਖੁਸ਼ੀ ਲਈ, ਆਪ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੀਵਨ ਜਿਉਣਾ ਇੱਕ ਸਾਂਝੀ ਕੋਸ਼ਿਸ਼ ਹੈ। ਦੂਸਰੇ ਤੁਹਾਡੀ ਮਦਦ ਜਰੂਰ ਕਰਨਗੇ ਪਰ ਪਹਿਲ ਤੁਸੀਂ ਕਰਨੀ ਹੈ।

**ਸਵੈਅਨੁਸ਼ਾਸ਼ਨ ਸਭ ਤੋਂ ਚੰਗਾ ਹੈ**

ਅਨੁਸ਼ਾਸ਼ਨ ਨਾਲ ਹੀ ਮਨੁੱਖ ਨੂੰ ਆਜ਼ਾਦੀ ਪ੍ਰਾਪਤ ਹੁੰਦੀ ਹੈ। ਬਾਹਰੀ ਅਨੁਸ਼ਾਸ਼ਨ ਦੀ ਨਿਸਬਤ ਵਿਅਕਤੀ ਦੀ ਅੰਦਰੂਨੀ ਪ੍ਰੇਰਣਾ ਨਾਲ ਪ੍ਰਾਪਤ ਸੁਤੰਤਰਤਾ ਵੱਧ ਸਥਾਈ ਹੁੰਦੀ ਹੈ।

ਬੱਚਿਆਂ ਨੂੰ ਜੇਕਰ ਕਦੇ-ਕਦੇ ਚਾਕਲੇਟ ਦੇ ਦਿੱਤਾ ਜਾਵੇ ਤਾਂ ਉਹਨਾਂ ਨੂੰ ਜ਼ਿਆਦਾ ਆਨੰਦ ਪ੍ਰਾਪਤ ਹੁੰਦਾ ਹੈ। ਜੇਕਰ ਸਾਰਾ ਡੱਬਾ ਚਾਕਲੇਟ ਦਾ ਦੇ ਦਿੱਤਾ ਜਾਵੇ ਤਾਂ ਉਹ ਜ਼ਿਆਦਾ ਚਾਕਲੇਟ ਖਾਣ ਨਾਲ ਬੀਮਾਰ ਪੈ ਸਕਦੇ ਹਨ। ਬੱਚੇ ਹੀ ਕੀ, ਬਾਲਗ ਲੋਕਾਂ ਦੀ ਸਿਹਤ ਨੂੰ ਜ਼ਿਆਦਾ ਮਾਤਰਾ ਵਿੱਚ ਖਾਈ ਜਾਣ ਵਾਲੀ ਚੀਜ਼ ਨੁਕਸਾਨ ਪਹੁੰਚਾਉਣ ਵਾਲੀ ਹੁੰਦੀ ਹੈ। ਅਨੁਸ਼ਾਸ਼ਨ ਦੇ ਨਿਯਮਾਂ ਦਾ ਪਾਲਣ ਕਰਨ ਵਾਲੇ ਨੂੰ ਜ਼ਿੰਦਗੀ ਦਾ ਆਨੰਦ ਪ੍ਰਾਪਤ ਹੁੰਦਾ ਹੈ।

**ਪੰਜਾਬੀ ਰੂਪ : ਪਵਨ ਕੁਮਾਰ ਰੱਤੋਂ**

❏❏

ਹੱਡ-ਬੀਤੀ

# ਸਕੂਲ ਵਾਲੀ ਮਟੀ



ਮਨਦੀਪ ਖੁਰਮੀ

ਮੈਨੂੰ ਆਪਣੇ ਜੱਦੀ ਪਿੰਡ ਹਿੰਮਤਪੁਰਾ (ਮੋਗਾ) ਦੇ ਪ੍ਰਾਇਮਰੀ ਸਕੂਲ 'ਚ ਇੱਕ ਅਧਿਆਪਕ ਵਜੋਂ ਸੇਵਾ ਕਰਨ ਦਾ ਕੁਝ ਕੁ ਅਰਸਾ ਮੌਕਾ ਮਿਲਿਆ। ਪਿੰਡ ਦੇ ਤਿੰਨ ਸਰਕਾਰੀ ਸਕੂਲਾਂ 'ਚੋਂ ਇੱਕੋ ਇੱਕ ਅੰਦਰਲਾ ਪ੍ਰਾਇਮਰੀ ਸਕੂਲ ਹੈ ਜਿਸਦੇ ਵਿਹੜੇ ਵਿੱਚ ਚਿੱਟੇ ਰੰਗ ਨਾਲ ਹਰ ਪਾਸਿਉਂ ਲਿੱਪੀ ਹੋਈ ਗੰਬਦਨੁਮਾ ਮਟੀ ਬਣੀ ਹੋਈ ਹੈ। ਸਕੂਲ ਨੂੰ 'ਅੰਦਰਲਾ ਸਕੂਲ' ਇਸ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਉਹ ਪਿੰਡ ਦੇ ਐਨ ਅੰਦਰ ਹੈ। ਸਕੂਲ ਦੇ ਦੋ ਦਰਵਾਜੇ ਹਨ, ਇੱਕ ਚੜ੍ਹਦੇ ਪਾਸੇ ਵੱਲ ਤੇ ਦੂਜਾ ਛਿਪਦੇ ਪਾਸੇ ਵੱਲ। ਮੁੱਢ ਤੋਂ ਹੀ ਮਾਹੌਲ ਜਿਹਾ ਬਣਿਆ ਹੋਇਆ ਹੈ ਕਿ ਚੜ੍ਹਦੇ ਤੋਂ ਛਿਪਦੇ ਜਾਂ ਛਿਪਦੇ ਤੋਂ ਚੜ੍ਹਦੇ ਪਾਸੇ ਵੱਲ ਜਾਣ ਵਾਲੇ ਲੋਕ ਸਕੂਲ ਦੇ ਦੋਹਾਂ ਦਰਵਾਜਿਆਂ ਨੂੰ 'ਸ਼ਾਰਟ ਕੱਟ ਵਜੋਂ ਵਰਤਦੇ ਹਨ। ਸਾਰਾ ਦਿਨ ਰੰਗ-ਬਿਰੰਗੇ ਲੋਕ ਲੰਘਦੇ ਰਹਿੰਦੇ ਹਨ। ਜਿਆਦਤਰ ਬੀਬੀਆਂ ਮਟੀ ਨੂੰ ਨਤਮਸਤਕ ਹੋਏ ਬਗੈਰ ਅੱਗੇ ਪੈਰ ਨਾ ਪੁੱਟਦੀਆਂ। ਮੈਂ ਜਦੋਂ ਵੀ ਕਿਸੇ ਅੰਮ੍ਰਿਤਧਾਰੀ ਔਰਤ ਜਾਂ ਮਰਦ ਨੂੰ ਬਾਣੀ ਦੀਆਂ ਸਿੱਖਿਆਵਾਂ ਦੇ ਉਲਟ ਭੁਗਤਦਿਆਂ, ਮਟੀ ਅੱਗੇ ਮੱਥਾ ਰਗੜਦਿਆਂ ਤੱਕਦਾ ਤਾਂ ਮਨ ਆਪਣੀ ਹੀ ਉਧੇੜ-ਬੁਣ ਵਿੱਚ ਰੁੱਝ ਜਾਂਦਾ। ਮਟੀ ਦੇ ਹੋਂਦ ਵਿੱਚ ਆਉਣ ਬਾਰੇ ਇੱਕ ਬਜ਼ੁਰਗ ਤੋਂ ਜਾਣਕਾਰੀ ਲਈ ਤਾਂ ਉਸ ਦੀ ਵਹਿਮੀ ਦਲੀਲ ਇਹ ਸੀ ਕਿ ਜਦੋਂ ਸਕੂਲ ਦੀ ਇਮਾਰਤ ਉਸਾਰੀ ਜਾ ਰਹੀ ਸੀ ਤਾਂ ਥਮਲੇ ਆਦਮੀ ਕੁ ਜਿੰਨੇ ਉੱਚੇ ਹੋਣ ਤੋਂ ਬਾਦ ਡਿੱਗ ਪੈਂਦੇ ਸਨ। ਫਿਰ ਕਿਸੇ ਨੇ ਇੱਥੇ ਪਹਿਲਾਂ ਮਟੀ ਬਨਾਉਣ ਦੀ ਸਲਾਹ ਦਿੱਤੀ ਸੀ। ਪਹਿਲਾਂ ਇਹ ਮਟੀ ਕਾਫੀ ਛੋਟੀ ਹੋਵੇਗੀ ਪਰ 'ਸ਼ਰਧਾਲੂਆਂ ਨੇ ਉਸ ਦਾ ਆਕਾਰ ਵਧਾਉਣ ਵਿੱਚ ਅਹਿਮ ਰੋਲ ਨਿਭਾਇਆ। ਅੱਜ ਮਟੀ ਘੱਟੋ-ਘੱਟ 8-9 ਵਰਗ ਫੁੱਟ ਦੇ ਆਕਾਰ ਤੱਕ ਨੂੰ ਪਹੁੰਚ ਗਈ ਹੈ। ਜਦੋਂ ਵੀ ਸਕੂਲ ਟਾਈਮ ਦੌਰਾਨ ਕੋਈ 'ਸ਼ਰਧਾਲੂ ਮਟੀ ਨੂੰ ਮੱਥਾ ਟੇਕਣ ਆਉਂਦਾ ਤਾਂ ਸਕੂਲ ਦੇ ਬੱਚੇ ਉਸ ਨੂੰ ਬੜੀ ਉਤਸੁਕਤਾ ਨਾਲ ਦੇਖਦੇ। ਬੇਸ਼ੱਕ ਮੱਥਾ ਟੇਕਣ ਵਾਲੇ ਨੂੰ ਵੀ ਪਤਾ ਨਹੀਂ ਹੋਵੇਗਾ ਕਿ ਜਿਸ ਨੂੰ ਉਹ ਮੱਥਾ ਟੇਕ ਰਿਹਾ ਹੈ, ਉਹ ਮਰਦ ਹੈ ਜਾਂ ਔਰਤ ? ਜਾਂ ਉਸ ਦਾ ਨਾਂ ਵਗੈਰਾ ਕੀ ਹੈ ? ਪਰ ਇੱਕ ਦੂਜੇ ਨੂੰ ਦੇਖਕੇ ਹੀ ਮੱਥਾ ਟੇਕਣ ਦੀ ਰਵਾਇਤ ਅੱਗੇ ਤੁਰਦੀ ਆ ਰਹੀ ਹੈ। ਸਕੂਲ ਦੇ ਕਾਫੀ ਬੱਚੇ ਵੀ ਅਜਿਹੇ ਸਨ ਜੋ ਮਾਪਿਆਂ ਦੀ ਸਿੱਖਿਆ ਜਾਂ ਦੇਖਾ-ਦੇਖੀ ਦੇ ਪ੍ਰਭਾਵ ਸਦਕਾ ਮਟੀ ਨੂੰ ਸਕੂਲ ਆਉਣ ਸਾਰ ਮੱਥਾ ਟੇਕਦੇ ਹਨ। ਪੇਪਰਾਂ ਦੇ ਦਿਨਾਂ 'ਚ ਮਟੀ ਦੀ ਪੁੱਛ ਪੜਤਾਲ ਕੁਝ ਵਧ ਜਾਂਦੀ ਹੈ। ਇਹਨਾਂ ਗੱਲਾਂ ਦਾ ਪਤਾ ਮੈਨੂੰ ਪਿੰਡ ਵਿੱਚ ਹੀ ਰਹਿਣ ਦੇ ਬਾਵਜੂਦ ਵੀ ਨਹੀਂ ਸੀ ਲੱਗਾ। ਮੈਂ ਪ੍ਰਾਇਮਰੀ ਦੀਆਂ ਜਮਾਤਾਂ 'ਬਾਹਰਲੇ ਪ੍ਰਾਇਮਰੀ ਸਕੂਲ 'ਚ ਪੜ੍ਹਿਆ ਹੋਣ ਕਰਕੇ ਇਸ ਸਕੂਲ ਨਾਲ ਜਿਆਦਾ ਵਾਹ ਵਾਸਤਾ ਨਹੀਂ ਸੀ। ਜਦੋਂ ਅੰਦਰਲੇ ਪ੍ਰਾਇਮਰੀ ਸਕੂਲ ਅਤੇ ਬਾਹਰਲੇ ਪ੍ਰਾਇਮਰੀ ਸਕੂਲ ਦੀਆਂ ਪੰਜਵੀਂ ਦੀਆਂ ਜਮਾਤਾਂ ਪਾਸ ਹੋਈਆਂ ਤਾਂ ਸਭ ਨੇ ਵੱਡੇ ਸਕੂਲ ਭਾਵ ਹਾਈ ਸਕੂਲ 'ਚ ਛੇਵੀਂ 'ਚ ਦਾਖਲਾ ਲੈਣਾ ਹੁੰਦਾ ਹੈ। ਇਸ ਮਟੀ ਬਾਰੇ ਜਿਆਦਾ ਗਿਆਨ ਛੇਵੀਂ ਜਮਾਤ 'ਚ ਅੰਦਰਲੇ ਸਕੂਲ 'ਚੋਂ ਆਏ ਵਿਦਿਆਰਥੀ ਸਾਥੀਆਂ ਤੋਂ ਵਧੇਰੇ ਹੋਇਆ।

ਇੱਕ ਭੈਅ ਹੀ ਹੈ ਜਾਂ ਜ਼ੁਬਾਨ-ਦਰ-ਜ਼ੁਬਾਨ ਸੁਣੀਆਂ ਬਾਤਾਂ ਦਾ ਹੀ ਪ੍ਰਭਾਵ ਹੁੰਦਾ ਹੈ ਕਿ ਅਸੀਂ ਵੀ ਉਹਨਾਂ ਗੱਲਾਂ 'ਤੇ ਅੱਖਾਂ ਮੀਟ ਕੇ ਪਹਿਰਾ ਦਿੰਦੇ ਰਹਿੰਦੇ ਹਾਂ, ਜਿਹਨਾਂ 'ਤੇ ਸਾਡੇ ਵਡੇਰੇ ਦਿੰਦੇ ਰਹੇ ਹਨ। ਸਕੂਲੀ ਪੜ੍ਹਾਈ ਦੇ ਦੌਰਾਨ ਹੀ ਮੇਰਾ ਮੇਲ-ਜੋਲ ਤਰਕਸ਼ੀਲ ਲਹਿਰ ਦੇ ਆਗੂਆਂ ਨਾਲ ਹੋਇਆ ਤੇ ਮੈਂ ਤਰਕਸ਼ੀਲ ਸਾਹਿਤ ਪੜ੍ਹਨ ਲੱਗਾ। ਉਹਨਾਂ ਨੂੰ 'ਕੁਛ ਨੀਂ ਹੁੰਦਾ, ਸਭ ਮਨ ਦਾ ਵਹਿਮ ਈ ਹੁੰਦੈ' ਕਹਿੰਦਿਆਂ ਜਦ ਬਾਰ ਬਾਰ ਸੁਣਿਆ ਤਾਂ ਖੁਦ ਨੂੰ ਵੀ ਯਕੀਨ ਜਿਹਾ ਬੱਝਣ ਲੱਗਾ ਕਿ ਜੇ ਇੰਨੇ ਸਿਆਣੇ ਬੰਦੇ ਹਿੱਕ ਠੋਕ-ਠੋਕ ਕੇ ਭੂਤਾਂ-ਪ੍ਰੇਤਾਂ ਕੱਢਣ ਵਾਲਿਆਂ ਨੂੰ ਤਰਕਸੀਲ ਸੁਸਾਇਟੀ ਵੱਲੋਂ 23 ਸ਼ਰਤਾਂ 'ਚੋਂ ਕੋਈ ਇੱਕ ਸ਼ਰਤ ਪੂਰੀ ਕਰਨ ਦੀ ਚੁਣੌਤੀ ਦੇ ਰਹੇ ਹਨ ਤਾਂ ਇਹਨਾਂ ਦੀ ਗੱਲ ਜਰੂਰ ਸੱਚੀ ਹੋਵੇਗੀ। ਬਚਪਨ ਵਿੱਚ ਮੈਂ ਕਦੇ ਰਾਤ ਨੂੰ ਆਪਣੇ ਘਰ ਦੇ ਪਿਛਵਾੜੇ ਵਾਲੇ ਆਪਣੇ ਹੀ ਖਾਲੀ ਪਏ ਪਲਾਟ ਵੱਲ ਜਾਣ ਦਾ ਤਹੱਈਆ ਵੀ ਨਹੀਂ ਸੀ ਕਰ ਸਕਦਾ। ਕਈ ਵਾਰ ਸੁਣਿਆ ਸੀ ਕਿ ਜਿਹਨਾਂ ਤੋਂ ਅਸੀਂ ਉਹ ਪਲਾਟ ਖਰੀਦਿਆ ਸੀ, ਉਹਨਾਂ ਨੇ ਨਿੱਜੀ ਦੁਸ਼ਮਣੀ ਕਾਰਨ ਇੱਕ ਆਦਮੀ ਦਾ ਕਤਲ ਕਰਕੇ ਉਸਦੀ ਵੱਢੀ-ਟੁੱਕੀ ਲਾਸ਼ ਉਸ ਪਲਾਟ ਵਿੱਚ ਖੜ੍ਹੀ ਕਿੱਕਰ ਹੇਠਾਂ ਲਿਆ ਸੁੱਟੀ ਸੀ। ਮੈਂ ਜਦ ਵੀ ਕੋਠੇ 'ਤੇ ਚੜ੍ਹਦਾ ਤਾਂ ਉਹੀ ਸੁਣੀਆਂ ਸੁਣਾਈਆਂ ਗੱਲਾਂ ਦੇ ਭੈਅ ਕਾਰਨ ਇੱਕ ਤਸਵੀਰ ਜਿਹੀ ਬਣ ਜਾਂਦੀ ਕਿ

ਜਿਵੇਂ ਵੱਢੀ-ਟੁੱਕੀ ਲਾਸ਼ ਓਵੇਂ ਹੀ ਕਿੱਕਰ ਹੇਠਾਂ ਪਈ ਹੋਵੇ, ਬੇਸ਼ੱਕ ਮੈਂ ਵਿਚਾਰੇ ਮੁਰਦੇ ਨੂੰ ਦੇਖਿਆ ਜਾਂ ਜਾਣਦਾ ਵੀ ਨਹੀਂ ਸੀ। ਕਈ ਵਾਰ ਤਾਂ ਦਿਨ ਵੇਲੇ ਵੀ ਪਲਾਟ 'ਚ ਜਾਣ ਤੋਂ ਭੈਅ ਆਉਂਦਾ। ਜਦ ਕਦੇ ਮੈਂ 'ਸਭ ਮਨ ਦਾ ਵਹਿਮ ਹੁੰਦੈ ਦੀ ਮੁਹਾਰਨੀ ਵੱਡੇ ਭਰਾ ਅੱਗੇ ਰਟ ਦੇਣੀ ਤਾਂ ਉਹਨੇ ਕਹਿ ਦੇਣਾ ਕਿ "ਜੇ ਐਨਾ ਹੀ ਦਲੇਰ ਐਂ ਤਾਂ ਜਾਹ ਰਾਤ ਨੂੰ ਆਪਣੀ ਕਿੱਕਰ ਨੂੰ ਹੱਥ ਲਾ ਕੇ ਆਵੀਂ।" ਰਾਤ ਨੂੰ ਕਿੱਕਰ ਨੂੰ ਹੱਥ ਲਾਉਣ ਦੀ ਗੱਲ ਸੁਣਦਿਆਂ ਹੀ ਫਿਰ ਸਾਹ ਸੂਤੇ ਜਾਣੇ, ਮਨ ਦੀ ਕਿਸੇ ਨੁੱਕਰੋਂ ਫਿਰ ਵਹਿਮੀ ਦਲੀਲ ਨਿਕਲਣੀ ਕਿ "ਐਵੇਂ ਫੜ੍ਹ ਨਾ ਮਾਰਿਆ ਕਰ, ਕੀ ਪਤਾ ਕਿ ਕੁਛ ਹੁੰਦਾ ਵੀ ਹੋਵੇ?" ਮੇਰੀ ਤਰਕਸ਼ੀਲਤਾ ਦੀ ਗੱਡੀ ਰਾਤ ਨੂੰ ਕਿੱਕਰ ਨੂੰ ਹੱਥ ਲਾ ਕੇ ਮੁੜ ਆਉਣ ਦੇ ਸਵਾਲ ਅੱਗੇ 'ਪੈਂਚਰ ਹੋ ਜਾਂਦੀ....! ਇੱਕ ਦਿਨ ਮੈਂ ਆਤਮ ਵਿਸ਼ਵਾਸ ਦਾ ਭਰਿਆ ਮੂੰਹ ਹਨੇਰੇ ਜਿਹੇ ਬਿਨਾਂ ਕਿਸੇ ਨੂੰ ਕੁਝ ਦੱਸੇ ਕਿੱਕਰ ਨੂੰ ਹੱਥ ਲਾਉਣ ਲਈ ਚਾਲੇ ਪਾ ਦਿੱਤੇ ਤਾਂ ਜੋ ਨਿੱਤ-ਨਿੱਤ ਦਾ ਡਰ ਇੱਕ ਵਾਰ ਕੱਢ ਹੀ ਲਿਆ ਜਾਵੇ। ਬੜਾ ਡਰ ਲੱਗੇ ਕਿ 'ਮਨਾ ਕਿਸੇ ਨੂੰ ਦੱਸਿਆ ਵੀ ਨਹੀਂ, ਜੇ ਮੁਰਦੇ ਨੇ ਫੜ੍ਹ ਕੇ ਬਿਠਾ ਲਿਆ ਤਾਂ ਕੀਹਦੀ ਮਾਂ ਨੂੰ ਮਾਸੀ ਕਹੇਂਗਾ।' ਮੈਂ ਜਿਗਰੇ ਜਿਹੇ ਨਾਲ ਕਿੱਕਰ ਉੱਪਰੋਂ ਦੀ ਇੱਕ ਦੀ ਬਜਾਏ ਤਿੰਨ ਚੱਕਰ ਕੱਢ ਦਿੱਤੇ। ਖੁਦ ਦੀ ਬਾਂਹ 'ਤੇ ਹੱਥ ਲਾ ਕੇ ਦੇਖਿਆ ਪਰ ਮੈਨੂੰ ਕੁਝ ਨਹੀਂ ਹੋਇਆ ਸੀ। ਮੈਂ ਬੜੇ ਜੇਤੂ ਜਿਹੇ ਅੰਦਾਜ਼ 'ਚ ਘਰ ਪਰਤ ਆਇਆ। ਫਿਰ ਮੈਂ ਵੱਡੇ ਭਰਾ ਨੂੰ ਖੁਦ ਹੀ ਰਾਤ ਵੇਲੇ ਕਿੱਕਰ ਨੂੰ ਹੱਥ ਲਾਉਣ ਦਾ ਚੈਲਿੰਜ ਪੂਰਾ ਕਰਨ ਬਾਰੇ ਕਹਿ ਕੇ ਕਿੱਕਰ ਨੂੰ ਹੱਥ ਲਾ ਕੇ ਵੀ ਦਿਖਾ ਦਿੱਤਾ। ਉਸ ਤੋਂ ਬਾਅਦ ਮੈਂ 'ਕੁਛ ਨਹੀਂ ਹੁੰਦਾ' ਵਾਲੀ ਗੱਲ ਦਾ ਪ੍ਰਚਾਰ ਆਪਣੇ ਸਕੂਲ ਦੇ ਸਾਥੀਆਂ ਨਾਲ ਵੀ ਕਰਨਾ ਸ਼ੁਰੂ ਕਰ ਦਿੱਤਾ। ਕਿੱਕਰ ਨੂੰ ਹੱਥ ਲਾ ਕੇ ਮੇਰੇ ਹੌਸਲੇ ਕੁਝ ਬੁਲੰਦ ਜਿਹੇ ਹੋ ਗਏ ਸਨ। ਸਕੂਲ ਵਿੱਚ ਛੇਵੀਂ ਜਮਾਤ 'ਚ 'ਕੱਠੇ ਹੋਏ ਅੰਦਰਲੇ ਸਕੂਲ ਵਾਲੇ ਵਿਦਿਅਰਥੀਆਂ ਵਿੱਚ ਕਿਸੇ ਗੱਲ ਦਾ ਸੱਚ ਮੰਨਵਾਉਣ ਲਈ ਆਪਣਾ ਹੀ ਫਾਰਮੂਲਾ ਸੀ ਤੇ ਬਾਹਰਲੇ ਸਕੂਲ ਵਾਲਿਆਂ ਦਾ ਆਪਣਾ। ਅੰਦਰਲੇ ਸਕੂਲ ਵਾਲੇ ਆਖਿਆ ਕਰਨ ਕਿ 'ਚੱਲੂ ਚੜ੍ਹ ਸਕੂਲ ਵਾਲੀ ਮਟੀ 'ਤੇ।' ਇਹ ਇਸ ਕਰਕੇ ਕਿ ਉਹਨਾਂ ਉੱਪਰ ਮਟੀ ਦਾ ਵਧੇਰੇ ਪ੍ਰਭਾਵ ਸੀ ਅਤੇ ਬਾਹਰਲੇ ਸਕੂਲ ਦੀ ਕੰਧ ਗੁਰਦੁਆਰੇ ਨਾਲ ਸਾਂਝੀ ਹੋਣ ਕਰਕੇ ਆਮ ਹੀ ਕਹਿ ਦਿੱਤਾ ਜਾਂਦਾ ਸੀ ਕਿ 'ਚੱਲੂ ਖਾ ਸਹੁੰ ਗੁਰਦੁਆਰੇ ਦੀ।' ਅੰਦਰਲੇ ਸਕੂਲ ਦੀ ਮਟੀ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਸੁਣਨ ਨੂੰ ਮਿਲ ਰਹੀਆਂ ਸਨ। ਕਦੇ ਕੋਈ ਵਿਦਿਆਰਥੀ ਦੱਸਦਾ ਕਿ ਉੱਥੇ ਐਤਵਾਰ ਨੂੰ ਮਟੀ 'ਚ ਭੂਤਾਂ ਛੈਣੇ ਵਜਾਉਂਦੀਆਂ ਨੇ, ਕਦੇ ਕਿਸੇ ਨੇ ਕਹਿਣਾ ਕਿ ਮਟੀ ਉੱਤੋਂ ਦੀ ਸੱਤ ਗੇੜੇ ਦੇ ਕੇ ਜੇ ਕੋਈ ਇਹ ਕਹਿ ਦੇਵੇ ਕਿ 'ਆਹ ਚੱਲਿਆਂ ਸੁੱਕਾ, ਕਰਲੈ ਜੋ ਕਰਨੈ' ਤਾਂ ਭੂਤਾਂ ਮੌਕੇ 'ਤੇ ਈ ਤਜਰਬਾ ਦਿਖਾ ਦਿੰਦੀਆਂ ਨੇ। ਭੂਤਾਂ ਵੱਲੋਂ ਐਤਵਾਰ ਨੂੰ ਛੈਣੇ ਵਜਾਉਣ ਵਾਲੀ ਗੱਲ ਸਕੂਲ ਵਿੱਚ ਜੰਗਲ ਦੀ ਅੱਗ ਵਾਂਗ ਫੈਲੀ ਹੋਈ ਸੀ। ਨਿਆਣਮੱਤੇ ਹੋਣ ਕਰਕੇ ਕੋਈ ਵੀ 'ਜਾਂਦੀਏ ਬਲਾਏ ਦੁਪਹਿਰਾ ਕੱਟ ਕੇ ਜਾਈਂ' ਵਾਂਗ ਛੈਣਿਆਂ ਵਾਲੀਆਂ ਸੰਗੀਤ-ਪਸੰਦ ਭੂਤਾਂ ਨਾਲ ਪੰਗਾ ਨਹੀਂ ਲੈਣਾ ਚਾਹੁੰਦਾ ਸੀ। ਹਰ ਕੋਈ ਡਰਦਾ ਸੀ ਕਿ ਜੇ ਸੁੱਕਾ ਨਾ ਜਾਣ ਦਿੱਤਾ ਫੇਰ.......!

ਤਰਕਸ਼ੀਲ ਸਾਹਿਤ 'ਚ ਆਮ ਹੀ ਲਿਖਿਆ ਹੁੰਦਾ ਸੀ ਕਿ ਹਰ ਘਟਨਾ ਪਿੱਛੇ ਕੋਈ ਨਾ ਕੋਈ ਵਿਗਿਆਨਕ ਕਾਰਨ ਜਰੂਰ ਹੁੰਦੈ। ਰਸਾਲਾ ਹੀ ਦੱਸਦਾ ਹੁੰਦਾ ਸੀ ਕਿ ਕਿਸੇ ਵੀ ਗੱਲ 'ਤੇ ਅੱਖਾਂ ਮੀਚ ਕੇ ਵਿਸ਼ਵਾਸ਼ ਕਰਨ ਤੋਂ ਪਹਿਲਾਂ ਖੁਦ ਪੜਤਾਲ ਕਰੋ...ਵਗੈਰਾ ਵਗੈਰਾ। ਐਤਵਾਰ ਦਾ ਦਿਨ ਸੀ, ਮੈਂ ਸਵੇਰ ਤੋਂ ਹੀ ਭੂਤਾਂ ਦੇ ਛੈਣੇ ਸੁਣਨ ਜਾਣ ਦਾ ਪ੍ਰੋਗਰਾਮ ਉਲੀਕਿਆ ਹੋਇਆ ਸੀ। ਬੇਸ਼ੱਕ ਸੱਤਵੀਂ ਜਮਾਤ ਦਾ ਵਿਦਿਆਰਥੀ ਹੀ ਸਾਂ ਪਰ ਕਿੱਕਰ ਵਾਲੇ ਤਜਰਬੇ 'ਚੋਂ ਪਾਸ ਹੋਣ ਤੋਂ ਬਾਦ ਮੈਂ 'ਕਲਾਕਾਰ ਭੂਤਾਂ ਨਾਲ ਪੰਗਾ ਲੈਣ ਜਾ ਰਿਹਾ ਸਾਂ। ਮਨ ਵਿੱਚ ਇੱਕ ਖਿੱਚ ਜਿਹੀ ਸੀ ਕਿ ਛੈਣੇ ਵੱਜਣ ਵਾਲੀ ਗੱਲ ਦਾ ਰਾਜ਼ ਕੀ ਹੋਇਆ? ਸਾਥੀਆਂ ਤੋਂ ਸੁਣਿਆ ਸੀ ਕਿ ਤਿੱਖੜ ਦੁਪਹਿਰੇ ਹੀ ਛੈਣੇ ਵਜਦੇ ਨੇ, ਇਸੇ ਲਈ ਉਸ ਵੇਲੇ ਦਾ ਇੰਤਜ਼ਾਰ ਕਰ ਰਿਹਾ ਸੀ ਜਦੋਂ ਸੂਰਜ ਐਨ ਸਿਰ ਦੇ ਉੱਪਰ ਆ ਜਾਂਦੈ। ਦੁਪਹਿਰਾ ਹੋਇਆ ਤਾਂ ਮੈਂ ਅੱਜ ਪਹਿਲੀ ਵਾਰ ਅੰਦਰਲੇ ਸਕੂਲ 'ਚ ਖੜ੍ਹਾ ਸਾਂ। ਚਾਰੇ ਪਾਸੇ ਚੁੱਪ ਸੀ, ਸ਼ਾਇਦ ਐਤਵਾਰ ਨੂੰ ਛੈਣੇ ਵੱਜਣ ਵਾਲੀ ਗੱਲ ਦੇ ਭੈਅ ਕਾਰਨ ਕੋਈ ਜੁਆਕ 'ਕੱਲਾ ਸਕੂਲ ਨਹੀਂ ਸੀ ਆਉਂਦਾ। ਮੈਂ ਮਟੀ ਉੱਪਰੋਂ ਦੀ ਸੱਤ ਦੀ ਬਜਾਏ ਨੌਂ ਗੇੜੇ ਕੱਢੇ ਅਤੇ ਖੜ੍ਹ ਕੇ 'ਆਹ ਚੱਲਿਆਂ ਸੁੱਕਾ, ਕਰਲੈ ਜੋ ਕਰਨੈ।' ਵੀ ਬੜੇ ਹੌਸਲੇ ਨਾਲ ਕਿਹਾ ਪਰ ਕਿਸੇ ਵੀ ਭੂਤ ਬਾਬੇ ਜਾਂ ਬੇਬੇ ਨੇ ਮੈਨੂੰ ਕੁਝ ਨਾ ਕਿਹਾ। ਹੁਣ ਮੈਂ ਭੂਤਾਂ ਦਾ 'ਗੌਣ ਸੁਣਨਾ ਸੀ। ਮਟੀ ਦਾ ਆਕਾਰ ਦੋ ਪੀਪਿਆਂ ਜਿੱਡਾ ਸੀ ਪਰ ਉਸ ਦਾ ਦਰਵਾਜਾ ਸਿਰਫ ਹੀ ਇੱਟ ਕੁ ਦੇ ਆਕਾਰ ਦਾ ਸੀ। ਮੈਂ ਜਿਉਂ ਹੀ ਮਟੀ ਦੇ ਦਰਵਾਜੇ ਨਾਲ ਕੰਨ ਲਾਇਆ ਤਾਂ ਮਹਿਸੂਸ ਜਿਹਾ ਹੋਵੇ ਜਿਵੇਂ ਸਚਮੁੱਚ ਹੀ ਕੁਝ ਖੜਕ ਰਿਹਾ ਹੋਵੇ। ਮੈਂ ਦੋ ਤਿੰਨ ਵਾਰ ਉਸੇ ਤਰ੍ਹਾਂ ਹੀ ਕਰਕੇ ਦੇਖਿਆ, ਫਿਰ ਉਵੇਂ ਹੀ ਮਹਿਸੂਸ ਹੋਵੇ ਜਿਵੇਂ ਟਨਨ...ਟਨਨ...ਟਨਨ ਵਰਗੀਆਂ ਆਵਾਜਾਂ ਧੀਮੀਆਂ ਜਿਹੀਆਂ ਸੁਣਾਈ ਦੇ ਰਹੀਆਂ ਹੋਣ। ਮੇਰਾ ਤਰਕਸ਼ੀਲ ਪੁਸਤਕਾਂ ਪੜ੍ਹ ਕੇ ਹੀ ਨਿਡਰ ਹੋਇਆ ਬਾਲ **...ਬਾਕੀ ਸਫ਼ਾ 44 'ਤੇ**

# ਮਨੋਰੋਗ ਮਾਹਿਰ ਦੀ ਕਲਮ ਤੋਂ



ਡਾ. ਬਲਵੰਤ ਸਿੱਧੂ

**?** ਮੇਰੀ 18 ਸਾਲ ਦੀ ਲੜਕੀ ਹੈ ਘੱਟ ਖੁਰਾਕ ਖਾਂਦੀ ਹੈ, ਬਹੁਤ ਕਮਜ਼ੋਰ ਹੋ ਗਈ ਹੈ ਬਲਕਿ ਬਿਲਕੁਲ ਸੁੱਕ ਗਈ ਹੈ ਅਤੇ ਉਸਦੀ ਮਾਂਹਵਾਰੀ ਵੀ ਬੰਦ ਹੋ ਗਈ ਹੈ। ਬਹੁਤ ਸਾਰੇ ਡਾਕਟਰਾਂ ਨੂੰ ਦਿਖਾ ਚੁਕੇ ਹਾਂ, ਅਣਗਿਣਤ ਟੈਸਟ ਕਰਾ ਚੁੱਕੇ ਹਾਂ ਪਰ ਕੋਈ ਨੁਕਸ ਨਹੀਂ ਲੱਭਿਆ ਅਤੇ ਬਹੁਤ ਦਵਾਈਆਂ ਦੇਣ ਦੇ ਬਾਵਜੂਦ ਵੀ ਕੋਈ ਫਾਇਦਾ ਨਹੀਂ ਹੋ ਰਿਹਾ। ਕ੍ਰਿਪਾ ਕਰਕੇ ਸਾਨੂੰ ਕਿਸੇ ਰਾਹ ਪਾਉ।

ਤੁਸੀਂ ਮੌਜੂਦਾ ਸਮੇ ਨਾਲ ਸਬੰਧਤ ਇਕ ਬਹੁਤ ਢੁਕਵਾਂ ਸੁਆਲ ਪੁੱਛਿਆ ਹੈ। ਪਿਛਲੇ ਦਿਨੀਂ ਇਕ ਪ੍ਰਸਿੱਧ ਅਮਰੀਕਨ ਸੁੰਦਰੀ ਨੇ ਕਿਹਾ ਹੈ 'ਤੁਸੀਂ ਕਦੇ ਵੀ ਬਹੁਤ ਜ਼ਿਆਦਾ ਅਮੀਰ ਜਾਂ ਬਹੁਤ ਜ਼ਿਆਦਾ ਪਤਲੇ ਨਹੀਂ ਹੋ ਸਕਦੇ।' ਇਹ ਇਕ ਫਿਕਰਾ ਹੀ ਦੁਨੀਆਂ ਦੇ ਸਭ ਤੋਂ ਅਮੀਰ ਦੇਸ਼ ਦੀਆਂ ਕਾਮਯਾਬ ਔਰਤਾਂ ਦੀ ਮਾਨਸਿਕਤਾ ਦੀ ਝਲਕ ਦਿਖਾ ਦਿੰਦਾ ਹੈ। ਅੱਜ-ਕੱਲ੍ਹ ਅਖਬਾਰ, ਟੈਲੀਵਿਜ਼ਨ, ਮੈਗਜ਼ੀਨ ਅਤੇ ਮੀਡੀਆ ਦੇ ਸਾਰੇ ਸਾਧਨ ਇੱਕ ਸਫਲ ਔਰਤ ਦੀ ਇਕ ਅਜਿਹੀ ਵਿਸ਼ੇਸ਼ ਕਿਸਮ ਦੀ ਛਵੀ ਦਰਸਾਉਂਦੇ ਹਨ ਜਿਹੜੀ ਕਿ ਆਮ ਜਨ ਸਧਾਰਣ ਜੀਵਨ ਵਿੱਚ ਸੰਭਵ ਨਹੀਂ ਹੈ ਪਰ ਇਸ ਗੱਲ ਦਾ ਸਮਾਜ ਵਿੱਚ ਅਤੇ ਵਿਸ਼ੇਸ਼ ਕਰਕੇ ਕੁੜੀਆਂ ਅਤੇ ਔਰਤਾਂ ਉੱਤੇ ਬਹੁਤ ਗਹਿਰਾ ਅਸਰ ਪੈਂਦਾ ਹੈ। ਪਹਿਲਾਂ ਪਹਿਲ ਇਨ੍ਹਾਂ ਗੱਲਾਂ ਦਾ ਅਸਰ ਸਿਰਫ ਅਮੀਰ ਤਬਕੇ ਦੀਆਂ ਔਰਤਾਂ ਜਾਂ ਕੁੜੀਆਂ ਉਤੇ ਹੀ ਦੇਖਿਆ ਜਾਂਦਾ ਸੀ ਪਰ ਹੁਣ ਟੈਲੀਵੀਜ਼ਨ, ਫਿਲਮਾਂ ਅਤੇ ਹੋਰ ਮੀਡੀਆ ਦੇ ਅਸਰ ਕਾਰਣ ਮੱਧਮ ਅਤੇ ਗਰੀਬ ਤਬਕੇ ਦੀਆਂ ਔਰਤਾਂ ਤੇ ਵੀ ਅਸਰ ਜ਼ਾਹਰਾ ਤੌਰ ਤੇ ਨਜ਼ਰ ਆ ਰਿਹਾ ਹੈ।ਅੱਜ-ਕੱਲ੍ਹ ਕੁੜੀਆਂ ਨੂੰ ਬਹੁਤ ਪਤਲੇ ਹੋਣ ਦਾ ਝੱਲ ਜਿਹਾ ਹੋ ਰਿਹਾ ਹੈ। ਕਿਸੇ ਹੱਦ ਤੱਕ ਤਾਂ ਇਹ ਇਕ ਆਮ ਜਿਹੀ ਗੱਲ ਹੀ ਰਹਿੰਦੀ ਹੈ ਪਰ ਜਦੋਂ ਇਹ ਇਕ ਖੱਬਤ ਦੀ ਤਰ੍ਹਾਂ ਜ਼ਿੰਦਗੀ ਨੂੰ ਅਸਰ ਅੰਦਾਜ਼ ਕਰਨ ਲੱਗ ਪਵੇ ਤਾਂ ਇਹ ਇਕ ਬੀਮਾਰੀ ਬਣ ਜਾਂਦੀ ਹੈ। ਤੁਹਾਡੀ ਕੁੜੀ ਨੂੰ ਵੀ ਇਹੋ ਬੀਮਾਰੀ ਹੋ ਰਹੀ ਹੈ।

ਸਿਹਤ ਵਿਗਿਆਨੀ ਇਸ ਬਿਮਾਰੀ ਨੂੰ 'ਭੁੱਖ ਹੀਣਤਾ ਰੋਗ' (Anorexia- Nervosa) ਆਖਦੇ ਹਨ। ਇਸ ਰੋਗ ਦਾ ਨਾ ਯੂਨਾਨੀ ਭਾਸ਼ਾ ਤੋਂ ਲਿਆ ਗਿਆ ਹੈ। ਇਸ ਦਾ ਬੁਨਿਆਦੀ ਲੱਛਣ, ਸਰੀਰ ਦਾ ਭਾਰ ਸਿਹਤਮੰਦ ਭਾਰ ਤੋਂ ਬਹੁਤ ਜ਼ਿਆਦਾ ਘਟਾ ਕੇ ਰੱਖਣਾ,ਅਤੇ ਹਰ ਵਕਤ ਭਾਰ ਵੱਧਣ ਤੋਂ ਡਰਨਾ ਹੈ। ਇਸ ਰੋਗ ਵਿੱਚ ਮਰੀਜ਼ ਦੀ ਆਪਣੀ ਸਰੀਰਿਕ ਛਵੀ (Self body Image) ਨੂੰ ਸਹੀ ਤੌਰ ਤੇ ਮਹਿਸੂਸ ਕਰਨ ਦੀ ਸਮਰੱਥਾ ਵਿੱਚ ਨੁਕਸ ਪੈ ਜਾਂਦਾ ਹੈ। ਮਰੀਜ਼ ਹਰ ਵਕਤ ਆਪਣੇ ਸਰੀਰ ਬਾਰੇ ਹੀ ਸੋਚਦਾ ਰਹਿੰਦਾ ਹੈ। ਉਸ ਨੂੰ ਆਪਣਾ ਸਰੀਰ ਪਤਲਾ ਹੋਣ ਦੇ ਬਾਵਜੂਦ ਬਹੁਤ ਮੋਟਾ ਲਗਦਾ ਹੈ, ਅਤੇ ਮਰੀਜ਼ ਆਪਣੇ ਆਪ ਨੂੰ ਹੋਰ ਪਤਲਾ ਕਰਨ ਲਈ ਖਾਣਾ ਹੋਰ ਘਟਾ ਦਿੰਦਾ ਹੈ ਅਤੇ ਹੋਰ ਕਮਜ਼ੋਰ ਹੋ ਜਾਂਦਾ ਹੈ। ਮਰੀਜ਼ ਭੁੱਖ ਲੱਗਣ ਤੇ ਵੀ ਖਾਣਾ ਖਾਣ ਤੋਂ ਡਰਦਾ ਹੈ। ਬਹੁਤ ਗੰਭੀਰ ਰੋਗੀ ਤਾਂ ਖਾਣਾ ਬਿਲਕੁਲ ਹੀ ਬੰਦ ਕਰ ਸਕਦੇ ਹਨ ਅਤੇ ਜੇ ਸਹੀ ਇਲਾਜ ਨਾ ਕੀਤਾ ਜਾਵੇ ਤਾਂ ਮਰ ਵੀ ਸਕਦੇ ਹਨ। ਇਸ ਲਈ ਮਨੋਰੋਗਾਂ ਵਿੱਚ ਇਸ ਰੋਗ ਨੂੰ ਇਕ ਗੰਭੀਰ ਰੋਗ ਗਿਣਿਆ ਜਾਣਾ ਚਾਹੀਦਾ ਹੈ। ਇਹ ਰੋਗ ਜ਼ਿਆਦਾਤਰ ਕਿਸ਼ੋਰ ਉਮਰ ਵਿਚ ਦੇਖਿਆ ਜਾਂਦਾ ਹੈ ਅਤੇ ਕੁੜੀਆਂ ਵਿੱਚ ਮੁੰਡਿਆਂ ਦੇ ਮੁਕਾਬਲੇ ਇਹ ਕਈ ਗੁਣਾ ਵੱਧ ਪਾਇਆ ਜਾਂਦਾ ਹੈ। ਕਈ ਕਿੱਤੇ ਜਾਂ ਪੇਸ਼ੇ ਵੀ ਇਸ ਨੂੰ ਵਧਾਉਣ ਲਈ ਜਾਣੇ ਜਾਂਦੇ ਹਨ ਜਿਵੇਂ ਕਿ ਮਾਡਲਿੰਗ, ਨੱਚਣ ਵਾਲੇ, ਏਅਰ-ਹੋਸਟੈਸ ਆਦਿ।

ਇਸ ਬਿਮਾਰੀ ਵਿੱਚ ਹੇਠ ਲਿਖੇ ਲੱਛਣ ਹੋ ਸਕਦੇ ਹਨ:-

- ਸਰੀਰ ਦਾ ਬਹੁਤ ਜ਼ਿਆਦਾ ਭਾਰ ਘਟਣਾ(ਜ਼ਾਹਰਾ ਤੋਰ ਤੇ ਦਿਖਦਾ ਹੈ)।
- ਬਹੁਤ ਜ਼ਿਆਦਾ ਭਾਰ ਘਟਣ ਦੇ ਬਾਵਜੂਦ ਵੀ ਬਹੁਤ ਘੱਟ ਖਾਣਾ।
- ਹਰ ਵਕਤ ਮੋਟੇ ਹੋਣ ਦਾ ਜਾਂ ਭਾਰ ਵੱਧਣ ਦਾ ਡਰ ਮਹਿਸੂਸ ਕਰਦੇ ਰਹਿਣਾ।
- ਹਰ ਵਕਤ ਖਾਣੇ ਵਿੱਚ ਚਿਕਨਾਈ ਜਾਂ ਕਲੋਰੀਆਂ ਬਾਰੇ ਸੋਚਦੇ ਰਹਿਣਾ।
- ਖਾਣਾ ਖਾਣ ਵਿੱਚ ਬਹੁਤ ਦੇਰ ਲਗਾਉਣੀ ਅਤੇ ਖਾਣਾ ਖਾਣ ਵਕਤ ਭੋਜਨ ਨਾਲ ਖੇਡਾਂ ਕਰੀ ਜਾਣੀਆਂ।
- ਖਾਣਾ ਖਾਣ ਤੋਂ ਬਾਅਦ ਉਲਟੀ ਕਰਨੀ ਜਾਂ ਕਰਨ ਦੀ ਕੋਸ਼ਿਸ਼ ਕਰਨੀ ।
- ਖਾਣੇ ਬਾਰੇ ਝੂਠ ਬੋਲਣਾ ਜਾਂ ਖਾਣਾ ਛੁਪਾ ਦੇਣਾ ਅਤੇ ਭੋਜਨ ਕਰਨ ਤੋਂ ਦਰੇਗ ਕਰਨਾ।
- ਦੂਜਿਆਂ ਦੇ ਕਮਜ਼ੋਰ ਦੱਸਣ ਦੇ ਬਾਵਜੂਦ ਵੀ ਬਹੁਤ ਮੋਟੇ

ਮਹਿਸੂਸ ਕਰਨਾ।

- ਕਮਜ਼ੋਰੀ ਕਾਰਣ ਬਹੁਤ ਠੰਡ ਮਹਿਸੂਸ ਕਰਨਾ।
- ਮਨ ਦਾ ਬਹੁਤ ਉਦਾਸ ਰਹਿਣਾ ਅਤੇ ਕੰਮ ਕਰਨ ਨੂੰ ਦਿਲ ਨਾ ਕਰਨਾ।
- ਸੁਸਤੀ ਚੜ੍ਹੇ ਰਹਿਣਾ ਅਤੇ ਕਿਸੇ ਨਾਲ ਬੋਲਣ ਨੂੰ ਦਿਲ ਨਾ ਕਰਨਾ।
- ਮਾਹਵਾਰੀ ਬਹੁਤ ਘਟ ਜਾਣਾ ਜਾਂ ਬਿਲਕੁਲ ਬੰਦ ਹੋ ਜਾਣਾ।
- ਕੁਪੋਸ਼ਣ ਕਾਰਨ ਸਰੀਰ ਦੇ ਕਈ ਹੋਰ ਲੱਛਣ ਆਦਿ।

ਜੇ ਆਪਾਂ ਕਾਰਣਾਂ ਵੱਲ ਝਾਤ ਮਾਰਨ ਦੀ ਕੋਸ਼ਿਸ਼ ਕਰੀਏ ਤਾਂ ਪਤਾ ਚਲਦਾ ਹੈ ਕਿ ਇਸ ਬਿਮਾਰੀ ਦਾ ਕੋਈ ਇਕ ਕਾਰਣ ਨਹੀਂ ਹੈ।ਵਾਤਾਵਰਣ ਤੋਂ ਲੈ ਕੇ, ਸਮਾਜਿਕ, ਮਾਨਸਿਕ, ਸਰੀਰਕ ਅਤੇ ਅਨੁਵੰਸ਼ਕ ਕਾਰਣ ਵੱਖ ਵੱਖ ਤਰੀਕਿਆਂ ਨਾਲ ਇਸ ਰੋਗ ਨੂੰ ਪੈਦਾ ਕਰਨ ਵਿਚ ਰੋਲ ਰਖਦੇ ਹਨ।

ਕਿਸੇ ਵੀ ਇਸ ਤਰ੍ਹਾਂ ਦੇ ਮਰੀਜ਼ ਨੂੰ ਪਹਿਲਾਂ ਚੰਗੀ ਤਰ੍ਹਾਂ ਡਾਕਟਰੀ ਜਾਂਚ ਕਰਵਾਉਣੀ ਚਾਹੀਦੀ ਹੈ।ਉਸ ਤੋਂ ਬਾਅਦ ਸਰੀਰ ਦੇ ਹੋਰ ਰੋਗਾਂ ਬਾਰੇ ਸ਼ੱਕ ਕੱਢਣ ਲਈ ਸੰਬੰਧਿਤ ਮੈਡੀਕਲ ਟੈਸਟ ਕਰਵਾਉਣੇ ਚਾਹੀਦੇ ਹਨ। ਵਿਸ਼ੇਸ਼ ਤੌਰ ਤੇ ਟੀ.ਬੀ. ਰੋਗ(ਤਪਦਿਕ), ਏਡਜ਼, ਸ਼ੱਕਰ ਰੋਗ (Diabeties) ਆਦਿ।ਜੇ ਇਸ ਸਾਰੇ ਮੁਆਇਨੇ ਤੋਂ ਬਾਅਦ ਡਾਕਟਰ ਨੂੰ ਲੱਗੇ ਕਿ ਕੋਈ ਵਿਸ਼ੇਸ਼ ਸਰੀਰਕ ਰੋਗ ਨਹੀਂ ਹੈ ਤਾਂ ਮਰੀਜ਼ ਨੂੰ ਕਿਸੇ ਚੰਗੇ ਮਨੋਰੋਗ ਮਾਹਿਰ ਡਾਕਟਰ ਨੂੰ ਦਿਖਾਉਣਾ ਚਾਹੀਦਾ ਹੈ। ਸੋ ਤੁਹਾਨੂੰ ਹੁਣ ਤੱਕ ਸਪੱਸ਼ਟ ਹੋ ਗਿਆ ਹੋਣਾ ਹੈ ਕਿ ਤੁਹਾਡੀ ਬੇਟੀ ਨੂੰ ਭੁੱਖ-ਹੀਣਤਾ ਰੋਗ (Anorexia-Nervosa) ਹੈ।ਇਸ ਲਈ ਬਿਨਾਂ ਕੋਈ ਸਮਾਂ ਗੁਆਏ ਉਸ ਨੂੰ ਕਿਸੇ ਚੰਗੇ ਮਨੋਰੋਗ ਮਾਹਿਰ ਡਾਕਟਰ ਨੂੰ ਦਿਖਾਉ ਅਤੇ ਸਹੀ ਤਰੀਕੇ ਨਾਲ ਪੂਰਾ ਇਲਾਜ ਕਰਵਾਉ। ਇਲਾਜ ਕਰਵਾਉਣ ਨਾਲ ਉਹ ਬਿਲਕੁਲ ਠੀਕ ਹੋ ਜਾਏਗੀ।

**ਪ੍ਰੋਫੈਸਰ ਸਾਇਕੈਟਰੀ, ਮੈਡੀਕਲ ਕਾਲਜ ਅੰਮ੍ਰਿਤਸਰ।**

**ਸਫ਼ਾ 42 ਦੀ ਬਾਕੀ...(ਸਕੂਲ ਵਾਲੀ ਮਟੀ)**

ਮਨ ਇਹ ਮੰਨਣ ਨੂੰ ਤਿਆਰ ਹੀ ਨਹੀਂ ਸੀ ਕਿ ਸਕੂਲ ਵਾਲੀ ਮਟੀ ਦੀਆਂ ਭੂਤਾਂ ਦੀ ਕਲਾਕਾਰ ਜੁੰਡਲੀ ਮਟੀ ਅੰਦਰ 'ਰਿਆਜ਼ ਕਰ ਰਹੀ ਹੈ ਸਗੋਂ ਦਿਲ 'ਚੋਂ ਇਹੀ ਆਵਾਜ਼ ਆਵੇ ਕਿ ਇਹਦੇ ਪਿੱਛੇ ਕੋਈ ਵਿਗਿਆਨਕ ਕਾਰਨ ਤਾਂ ਹੋਊਗਾ ਹੀ। ਤਿੱਖੜ ਦੁਪਹਿਰਾ, ਮੈਂ 'ਕੱਲਾ ਹੀ ਸਕੂਲ ਵਾਲੀ ਮਟੀ ਦੇ ਨੇੜਲੇ ਪਿੱਪਲ ਦੀ ਛਾਂ ਹੇਠ ਬੈਠਾ ਛੈਣੇ ਵੱਜਣ ਦਾ ਕਾਰਣ ਲੱਭ ਰਿਹਾ ਸੀ। ਬਈ ਮਿੱਤਰੋ! ਐਵੇਂ ਹੈਰਾਨ ਨਾ ਹੋਈ ਜਾਵੋ, ਸਚਮੁੱਚ ਹੀ ਛੈਣੇ ਵੱਜਣ ਦਾ ਵੀ ਵਿਗਿਆਨਕ ਕਾਰਣ ਸੀ। ਜੋ ਮੇਰੇ ਉਸ ਵੇਲੇ ਦੇ ਬਾਲ-ਮਨ ਨੇ ਖੋਜ ਕੀਤੀ ਉਸਤੋਂ ਪਹਿਲਾਂ ਇਹ ਜਾਣ ਲਉ ਕਿ ਮੇਰਾ ਪਿੰਡ ਖੇਤੀਬਾੜੀ ਦਾ ਸੰਦ 'ਕਹੀਆਂ ਬਣਾਉਣ 'ਚ ਮਸ਼ਹੂਰ ਸੀ ਅਤੇ ਹੁਣ ਵੀ ਹੈ। ਪਰ ਇਹ ਗੱਲ 1990 ਕੁ ਦੀ ਹੈ। ਉਨੀਂ ਦਿਨੀਂ ਪਿੰਡ ਦਾ ਲਗਭਗ ਹਰ ਮਿਸਤਰੀ ਪਰਿਵਾਰ ਕਹੀਆਂ ਬਣਾਉਂਦਾ ਸੀ। ਮਿਸਤਰੀਆਂ ਦੇ ਲਗਭਗ ਸਾਰੇ ਘਰ ਪਿੰਡ ਦੇ ਅੰਦਰ ਹੀ ਭਾਵ ਅੰਦਰਲੇ ਸਕੂਲ ਦੇ ਨੇੜੇ ਨੇੜੇ ਜਿਹੇ ਹੀ ਸਨ। ਦੂਰ ਦੂਰ ਤੱਕ ਸਪਲਾਈ ਹੁੰਦੀਆਂ ਕਹੀਆਂ ਦੀ ਮੰਗ ਪੂਰੀ ਕਰਨ ਲਈ ਮਿਸਤਰੀ ਹਰ ਵੇਲੇ ਹੀ ਕਹੀਆਂ ਦੇ ਪੱਤ ਕੁੱਟਣ 'ਚ ਰੁੱਝੇ ਰਹਿੰਦੇ। ਛੈਣੇ ਖੜਕਣ ਵਾਲੀ ਗੱਲ ਦੀ ਖੁੱਦੋ, ਜੋ ਮੈਂ ਉਧੇੜੀ ਉਸ ਦਾ ਕਾਰਣ ਇਹ ਸੀ ਕਿ ਮਿਸਤਰੀਆਂ ਵੱਲੋਂ ਕਹੀਆਂ ਦੇ ਪੱਤ ਕੁੱਟਣ ਦੀਆਂ ਟਨਨ..ਟਨਨ ਦੀਆਂ ਆਵਾਜ਼ਾਂ ਹੀ ਮਟੀ ਵਿੱਚੋਂ ਉਵੇਂ ਸੁਣਾਈ ਦਿੰਦੀਆਂ ਸਨ ਜਿਵੇਂ ਕਿਸੇ ਪੁਰਾਣੀ ਗੁੰਬਦਨੁਮਾ ਉੱਪਰ ਨੂੰ ਉੱਠਵੀਂ ਜਿਹੀ ਇਮਾਰਤ ਅੰਦਰ ਖੜ੍ਹਕੇ ਆਵਾਜ਼ ਮਾਰੋ ਤਾਂ ਆਵਾਜ਼ ਮੁੜ-ਮੁੜ ਆਉਂਦੀ ਰਹਿੰਦੀ ਹੈ। ਇਹੋ ਜਿਹਾ ਕੁਝ ਹੀ ਅੰਦਰੋਂ ਖੁੱਲ੍ਹੀ ਪਰ ਭੀੜੇ ਮੂੰਹ ਵਾਲੀ ਮਟੀ ਅੰਦਰ ਵਾਪਰ ਰਿਹਾ ਸੀ। ਮਟੀ ਅੰਦਰੋਂ ਮਹਿਸੂਸ ਹੁੰਦੀਆਂ ਟਨਨ..ਟਨਨ ਦੀਆਂ ਆਵਾਜ਼ਾਂ ਕੋਈ ਕਲਾਕਾਰ ਭੂਤ ਨਹੀਂ ਸਗੋਂ ਮਨਸਾ ਸਿੰਹੁ ਜਾਂ ਗੁਲਵੰਤ ਸਿੰਹੁ ਵਰਗੇ ਕਾਰੀਗਰਾਂ ਦੇ ਮਚਾਖਾਂ ਅਤੇ ਹਥੌੜਿਆਂ ਦੇ ਟਕਰਾਅ ਚੋਂ ਪੈਦਾ ਹੋ ਰਹੀਆਂ ਸਨ। ਇਹੀ ਤਿੱਖੀਆਂ ਆਵਾਜ਼ਾਂ ਮਟੀ ਦੇ ਦਰਵਾਜੇ ਨਾਲ ਕੰਨ ਲਾਉਣ 'ਤੇ 'ਈਕੋ ਜਿਹੀ ਵਾਂਗ ਸੁਣਾਈ ਦਿੰਦੀਆਂ ਸਨ। ਸਿਰਫ ਐਤਵਾਰ ਨੂੰ ਹੀ ਛੈਣੇ ਵੱਜਦੇ ਸੁਣਨ ਦਾ ਮੁੱਖ ਕਾਰਣ ਇਹ ਸੀ ਕਿ ਦੂਜੇ ਦਿਨੀਂ ਸਕੂਲ ਦੇ ਬੱਚਿਆਂ ਦੀ ਕਾਵਾਂ ਰੌਲੀ 'ਚ 'ਮਿਸਤਰੀਆ ਦੇ ਛੈਣੇ ਸੁਣਾਈ ਨਹੀਂ ਦਿੰਦੇ ਸਨ, ਪਰ ਐਤਵਾਰ ਨੂੰ ਚਾਰੇ ਪਾਸੇ ਸ਼ਾਂਤੀ ਹੋਣ ਕਾਰਨ ਹੀ ਇਹ ਆਵਾਜ਼ਾਂ ਸੁਣਾਈ ਦਿੰਦੀਆ ਸਨ। ਜਦ ਮੈਂ ਇਹ ਖੋਜ ਕਰਕੇ ਘਰ ਪਰਤਿਆ ਤਾਂ ਮੈਨੂੰ ਘਰੋਂ ਖੁੱਲ੍ਹੀਆਂ ਗਾਲ੍ਹਾਂ ਦਾ ਪ੍ਰਸ਼ਾਦ ਮਿਲਿਆ।

ਮੈਂ ਸਕੂਲ 'ਚ ਬੈਠਾ ਸੋਚ ਰਿਹਾ ਸਾਂ ਕਿ ਅੱਜ ਜਦੋਂ ਕਹੀਆਂ ਬਣਾਉਣ ਦੇ ਧੰਦੇ 'ਚੋਂ ਕੁਝ ਬਚਦਾ ਨਾ ਹੋਣ ਕਰਕੇ ਪਿੰਡ ਦੇ ਵਧੇਰੇ ਕਾਰੀਗਰਾਂ ਨੇ ਕਿੱਤੇ 'ਚ ਬਦਲਾਅ ਲੈ ਆਂਦਾ ਹੈ ਅਤੇ ਕੋਈ ਟਾਂਵੀਂ ਹੀ ਟਨਨ...ਟਨਨ ਦੀ ਆਵਾਜ ਕੰਨੀਂ ਪੈਂਦੀ ਹੈ ਤਾਂ ਵਿਚਾਰੀਆਂ ਮਟੀ ਵਾਲੀਆਂ ਭੂਤਾਂ ਨੇ ਛੈਣੇ ਕਿੱਥੋਂ ਵਜਾਉਣੇ ਹੋਏ? ਜੇ ਬਚਪਨ 'ਚ ਇਸ ਛੈਣਿਆਂ ਵਾਲੀ ਖੁੱਦੋ ਨੂੰ ਨਾ ਫਰੋਲਿਆ ਜਾਂਦਾ ਤਾਂ ਖੌਰੇ ਮੈਂ ਵੀ ਦੂਜਿਆਂ ਵਾਂਗ ਹੀ ਆਉਂਦਾ ਜਾਂਦਾ 'ਅਣਜਾਣ ਮਟੀ ਬਾਬੇ ਨੂੰ ਮੱਥਾ ਟੇਕਦਾ ਰਹਿੰਦਾ ਤੇ ਪਤਾ ਨਹੀਂ ਰਾਤ ਨੂੰ ਕਿੱਕਰ ਨੂੰ ਹੱਥ ਲਾਉਣ ਵਾਲਾ ਭੈਅ ਕਿੱਥੋਂ ਕੁ ਤੱਕ ਖਹਿੜਾ ਨਾ ਛੱਡਦਾ? ਬਚਪਨ ਵਿੱਚ ਤਰਕਸ਼ੀਲ ਸੋਚ ਨਾਲ ਪਈ ਸਾਂਝ ਅੱਜ ਤੱਕ ਮੇਰਾ ਮਾਰਗ ਦਰਸ਼ਨ ਕਰਦੀ ਆ ਰਹੀ ਹੈ।

**ਇੰਗਲੈਂਡ**, 0044 75191 12312

ਮੈਂ ਤਰਕਸ਼ੀਲ ਕਿਵੇਂ ਬਣਿਆ

# ਪਾਠੀ ਤੋਂ ਤਰਕਸ਼ੀਲ ਤੱਕ



ਰਾਮ ਸਿੰਘ ਨਿਰਮਾਣ

ਮੇਰਾ ਜਨਮ ਸਾਡੇ ਸਮਾਜ ਦੇ ਆਮ ਸਧਾਰਨ ਪਰਿਵਾਰਾਂ ਵਾਂਗ ਧਾਰਮਕ ਵਿਚਾਰਾਂ ਤੇ ਅੰਧਵਿਸ਼ਵਾਸਾਂ 'ਚ ਗ੍ਰਸੇ ਪਰਿਵਾਰ 'ਚ ਹੋਇਆ। ਮੇਰੇ ਪਾਲਨਹਾਰੇ ਤੇ ਨਾਨਕੇ ਧਾਰਮਿਕ ਖਿਆਲਾਂ ਨਾਲ ਓਤ-ਪੋਤ ਸਨ। ਇੱਕ ਦੋ ਜਾਂ ਪੰਜ ਘਟਨਾਵਾਂ ਨੇ ਮੈਨੂੰ ਤਰਕਸ਼ੀਲਤਾ ਦੇ ਰਾਹ ਨਹੀਂ ਤੋਰਿਆ ਬਲਕਿ ਬਚਪਨ ਤੋਂ ਲੈ ਕੇ ਜਵਾਨੀ ਤੱਕ ਮੇਰੀ ਜ਼ਿੰਦਗੀ 'ਚ ਵਾਪਰਨ ਵਾਲੀਆਂ ਘਟਨਾਵਾਂ 'ਚ ਸਾਹਮਣੇ ਆਉਂਦੇ ਵਰਤਾਰੇ ਮੇਰੇ 'ਚ ਜਗਿਆਸਾ ਪੈਦਾ ਕਰਦੇ ਰਹੇ ਤੇ ਇੱਕ ਦਿਨ ਇਸ ਜਗਿਆਸਾ ਨੇ ਤਰਕ ਦੀ ਰੌਸ਼ਨੀ ਬਣ ਕੇ ਮੇਰਾ ਰਾਹ ਰੁਸ਼ਨਾਇਆ। ਮੈਨੂੰ ਬਚਪਨ ਦੀ ਉਹ ਪਹਿਲੀ ਘਟਨਾ ਅੱਜ ਤੱਕ ਯਾਦ ਹੈ ਜਦ ਅਸੀਂ ਇੱਕੋ ਜਿਹੀ ਉਮਰ ਦੇ ਭੈਣ-ਭਰਾ ਤੇ ਆਂਢ-ਗੁਆਂਢ ਦੇ ਬੱਚੇ ਪੈਸੀਂ ਖੇਡਦੇ ਤਾਂ ਜਿੱਤਣ ਲਈ ਸੁੱਖਾਂ-ਸੁਖਦੇ। ਸਾਡੇ ਘਰ ਵਿੱਚ ਕਮੌਤ ਮਰੇ ਤਾਏ ਦੀ ਮਟੀ ਸੀ। ਅਸੀਂ ਉਸ ਮਟੀ ਵਾਲੇ ਤਾਏ ਦੀ ਸੁੱਖ ਸੁੱਖਿਆ ਕਰਦੇ ਸਾਂ। ਪੈਸੀਂ ਖੇਡਣ ਵਾਲੇ ਸਾਰੇ ਬੱਚੇ ਹੀ ਤਾਏ ਦੀ ਮਟੀ ਤੇ ਸੁਖ ਸੁੱਖਦੇ ਪਰ ਜਿੱਤਦਾ ਇੱਕ। ਮੇਰੇ ਮਨ 'ਚ ਕਈ ਵਾਰ ਖਿਆਲ ਆਉਂਦਾ ਕਿ ਸੁੱਖ ਤਾਂ ਸਾਰੇ ਸੁਖਦੇ ਨੇ ਪਰ ਤਾਇਆ ਮਟੀ ਵਾਲਾ ਇੱਕ ਤੇ ਹੀ ਕਿਉਂ 'ਕ੍ਰਿਪਾ' ਕਰਦਾ ਹੈ। ਬਚਪਨ ਦੀ ਅਗਲੀ ਘਟਨਾ...ਦੀਵਾਲੀ ਵਿੱਚ ਮਹੀਨਾ ਕੁ ਰਹਿੰਦਾ ਸੀ। ਮੈਂ ਖੇਡ 'ਚ ਜਿੱਤੇ ਪੈਸਿਆਂ ਨੂੰ ਜੋੜਨਾ ਸ਼ੁਰੂ ਕੀਤਾ ਤੇ 1 ਰੁਪਏ 60 ਪੈਸੇ ਦੀ ਭਾਨ ਗੁਥਲੀ 'ਚ ਪਾ ਕੇ ਤਾਏ ਦੀ ਮਟੀ ਦੀ ਹੇਠਲੀ ਇੱਟ ਹੇਠਾਂ ਉਸ ਦੀ ਸੁਰੱਖਿਆ 'ਚ ਰੱਖ ਕੇ ਬੇਫਿਕਰ ਹੋ ਗਿਆ ਪਰ ਜਦ ਦੀਵਾਲੀ ਤੋਂ ਕੁਝ ਦਿਨ ਪਹਿਲਾਂ ਮੈਂ ਮਟੀ ਥੱਲਿਓਂ ਪੈਸੇ ਚੁੱਕਣ ਗਿਆ ਤਾਂ ਉੱਥੇ ਕੁਝ ਵੀ ਨਹੀਂ ਸੀ। ਮੈਨੂੰ ਤਾਏ ਤੇ ਬਹੁਤ ਗੁੱਸਾ ਆਇਆ ਤੇ ਮੈਂ ਮਟੀ ਦੀਆਂ ਸਾਰੀਆਂ ਇੱਟਾਂ ਚਲਾ ਮਾਰੀਆਂ। ਜਦ ਗੁੱਸਾ ਠੰਡਾ ਹੋਇਆ ਤਾਂ ਤਾਏ ਦੀ 'ਸ਼ਕਤੀ' ਦਾ ਡਰ ਮਨ 'ਚ ਉੱਭਰ ਆਇਆ ਤੇ ਮੈਂ ਫਿਰ ਮਟੀ ਉਵੇਂ ਹੀ ਬਣਾ ਦਿੱਤੀ। ਮੈਨੂੰ ਅਗਲੇ ਦਿਨ ਪਤਾ ਲੱਗਾ ਕਿ ਮੇਰੇ ਲੁਕਾਏ ਪੈਸੇ ਮੈਥੋਂ ਵੱਡੀ ਭੈਣ ਨੇ ਮਟੀ ਹੇਠੋਂ ਚੁੱਕ ਲਏ ਸਨ। ਘਰ 'ਚ ਧਾਰਮਿਕ ਮਾਹੌਲ ਦੇ ਚਲਦਿਆਂ ਮੈਂ ਪਿਤਾ ਜੀ ਦੀ ਪਹਿਲ ਕਦਮੀਂ ਤੇ ਪਾਠ ਸਿੱਖਣ ਲੱਗ ਪਿਆ। ਸਾਡੇ ਪਿੰਡ 'ਚ ਆਉਂਦੇ ਪੰਡਿਤ ਜੀ ਨੇ ਆਪਣੀ ਸੌਖ ਲਈ ਮੈਨੂੰ ਪਾਠ ਸਿਖਾਉਣਾ ਸ਼ੁਰੂ ਕੀਤਾ। ਮੈਂ ਜਲਦੀ ਹੀ ਪਾਠ ਸਿੱਖ ਕੇ ਇਸ ਕੰਮ 'ਚ ਮਾਹਰ ਹੋ ਗਿਆ। ਪਾਠ ਪੜ੍ਹਦਿਆਂ ਮੈਂ ਰਟਣ ਦੇ ਨਾਲ-ਨਾਲ ਅਰਥਾਂ ਨੂੰ ਸਮਝਣ ਦੀ ਕੋਸ਼ਿਸ਼ ਕਰਦਾ। ਪਾਠ ਰਖਾਉਣ ਵਾਲੇ ਪਰਿਵਾਰ ਕੋਲ ਬਹਿ ਕੇ ਸੁਣਨ ਦੀ ਬਜਾਏ ਆਪਣੇ ਕੰਮਾਂ 'ਚ ਮਸ਼ਰੂਫ ਰਹਿੰਦੇ ਸਨ। ਮੈਂ ਵੇਖਿਆ ਕਿ ਪਾਠ ਰੱਖਣ ਵਾਲਿਆਂ ਨੂੰ ਆਪਣੀ ਕਮਾਈ ਦੀ ਤੇ ਕਰਵਾਉਣ ਵਾਲਿਆਂ ਨੂੰ ਆਪਣੀ ਸੁੱਖਣਾ ਦਾ ਹੀ ਫਿਕਰ ਹੁੰਦਾ ਸੀ। ਪਾਠੀ ਦੇ ਆਪਣੇ ਜੀਵਨ ਦੌਰਾਨ ਮੈਂ ਅਜਿਹੀਆਂ ਕਈ ਘਟਨਾਵਾਂ ਵੇਖੀਆਂ ਤੇ ਮੇਰਾ ਮਨ ਇਸ ਕੰਮ ਤੋਂ ਜਵਾਬ ਦੇਣ ਲੱਗਾ। ਪਾਠ ਕਰਨ ਵਾਲੇ ਲੋਕਾਂ ਦੀਆਂ ਨਜ਼ਰਾਂ 'ਚ ਤਾਂ 'ਸੱਚੇ-ਸੁੱਚੇ' ਸਨ ਪ੍ਰੰਤੂ ਅਮਲ 'ਚ ਉਨ੍ਹਾਂ ਦਾ ਕਰਮ ਲੋਕਾਂ ਦੀ ਸ਼ਰਧਾ ਨੂੰ ਆਪਣੀ ਕਮਾਈ 'ਚ ਤਬਦੀਲ ਕਰਨ ਤੱਕ ਹੀ ਸੀਮਿਤ ਸੀ। ਮੈਂ ਆਪਣੇ ਨਾਲ ਵਾਪਰੀਆਂ ਅਨੇਕਾਂ ਘਟਨਾਵਾਂ 'ਚ ਵੇਖਿਆ ਕਿ ਪਾਠ ਪੂਰਾ ਨਾ ਕਰਨ ਵਾਲੇ ਪਾਠੀਆਂ ਨੂੰ ਉਨ੍ਹਾਂ ਦੇ 'ਗੁਨਾਹਾਂ' ਦੀ ਕੋਈ ਸਜ਼ਾ ਨਹੀਂ ਮਿਲੀ। ਆਪਣੇ ਪਿੰਡ ਦੇ ਸਕੂਲ ਤੋਂ ਦਸਵੀਂ ਪਾਸ ਕਰਨ ਉਪਰੰਤ ਜਦ ਬਠਿੰਡਾ ਸ਼ਹਿਰ 'ਚ ਪੜ੍ਹਨ ਜਾਣ ਦਾ ਮੌਕਾ ਮਿਲਿਆ ਤਾਂ ਉੱਥੇ ਵਿਦਿਆਰਥੀ ਯੂਨੀਅਨ ਦੇ ਵਰਕਰਾਂ ਤੇ ਆਗੂਆਂ ਨਾਲ ਮੇਲ ਜੋਲ ਹੋਇਆ। ਉਦੋਂ ਤੱਕ ਮੇਰੇ ਮਨ 'ਚ ਧਰਮ ਤੇ ਰੱਬੀ ਸ਼ਕਤੀ ਦਾ ਭਰਮ ਮੌਜੂਦ ਸੀ। ਮੈਂ ਕਈ ਮਹੀਨਿਆਂ ਤੱਕ ਵਿਦਿਆਰਥੀ ਆਗੂਆਂ ਨਾਲ ਅਜਿਹੇ ਵਿਸ਼ਿਆਂ ਤੇ ਬਹਿਸ ਛੇੜਦਾ। ਮੇਰੇ ਕੋਲ ਉਨ੍ਹਾਂ ਦੇ ਸੁਆਲਾਂ ਦਾ ਜਵਾਬ ਨਾ ਹੁੰਦਾ। ਮੈਂ ਹਰ ਵਾਰ ਨਿਰਉੱਤਰ ਹੁੰਦਾ ਤੇ ਆਪਣੇ ਆਪ ਤੇ ਖਿਝਦਾ। ਉਨ੍ਹਾਂ ਦੀ ਦਲੀਲ 'ਚ ਦਮ ਹੁੰਦਾ ਤੇ ਚਿਹਰੇ ਤੇ ਸੰਤੁਸ਼ਟੀ। ਉਹ ਮੈਨੂੰ ਅਪਣੱਤ ਨਾਲ ਜਵਾਬ ਦਿੰਦੇ ਤੇ ਮੇਰੇ ਸੁਆਲਾਂ ਦਾ ਸੱਚ ਖੋਜਣ ਲਈ ਪੁਸਤਕਾਂ ਵੀ ਦਿੰਦੇ।

ਸ਼ਹੀਦ-ਏ-ਆਜ਼ਮ ਦੀ ਪੁਸਤਕ 'ਮੈਂ ਨਾਸਤਕ ਕਿਉਂ ਹਾਂ ?' ਪੜ੍ਹ ਕੇ ਤਾਂ ਮੇਰੇ ਮਨ 'ਚੋਂ ਆਸਤਿਕਤਾ ਦਾ ਕੀੜਾ ਹੀ ਨਿਕਲ ਗਿਆ। 1984 ਵਿੱਚ ਪੰਜਾਬ ਦੀ ਧਰਤੀ ਤੇ ਜਦ ਤਰਕਸ਼ੀਲ ਲਹਿਰ ਦਾ ਜਨਮ ਹੋਇਆ ਤਾਂ ਸ਼ਹਿਰਾਂ ਤੇ ਪਿੰਡਾਂ ਦੀਆਂ ਜਨਤਕ ਥਾਵਾਂ ਤੇ ਤਰਕਸ਼ੀਲਾਂ ਦੀ ਚੁਣੌਤੀ ਦੇ ਪੋਸਟਰ ਮੈਂ ਵੀ ਪੜ੍ਹੇ। ਚਮਤਕਾਰ ਵਿਖਾਉਣ ਵਾਲਿਆਂ ਨੂੰ 10 ਹਜ਼ਾਰ ਦਾ ਇਨਾਮ ਦੇਣ ਦੇ ਪੋਸਟਰ ਪੜ੍ਹ ਕੇ ਜਿਵੇਂ ਮੈਨੂੰ ਚਾਅ ਹੀ ਚੜ੍ਹ ਗਿਆ। ਮੈਂ ਸੁਸਾਇਟੀ ਵੱਲੋਂ ਪ੍ਰਕਾਸ਼ਿਤ ਪਲੇਠੀਆਂ ਪੁਸਤਕਾਂ '...ਤੇ ਦੇਵ ਪੁਰਸ਼ ਹਾਰ ਗਏ' ਅਤੇ 'ਦੇਵ ਦੈਂਤ ਤੇ ਰੂਹਾਂ' ਪੜ੍ਹੀਆਂ ਤਾਂ ਮੇਰੇ ਮਨ ਦੇ ਸਾਰੇ ਸ਼ੰਕੇ ਨਵਿਰਤ ਹੋ ਗਏ। ਮੈਂ ਪੜ੍ਹਨ ਲਿਖਣ

ਦੇ ਰਾਹ ਤੁਰਿਆ। ਤਰਕਸ਼ੀਲ ਮੈਗਜ਼ੀਨ ਦੇ ਨਾਲ-ਨਾਲ ਸੁਸਾਇਟੀ ਦੀਆਂ ਸਾਰੀਆਂ ਕਿਤਾਬਾਂ ਮੈਂ ਗਹੁ ਨਾਲ ਵਾਚੀਆਂ। ਮੈਗਜ਼ੀਨ ਤੇ ਅਖਬਾਰਾਂ ਲਈ ਚਿੱਠੀਆਂ ਤੋਂ ਸ਼ੁਰੂ ਹੋ ਕੇ ਲੇਖ ਲਿਖਣ ਦਾ ਦੌਰ ਸ਼ੁਰੂ ਕੀਤਾ ਤੇ ਨਾਲ ਹੀ ਜਸਵੰਤ ਸਿੰਘ ਕੰਵਲ, ਨਾਨਕ ਸਿੰਘ, ਡਾ. ਹਰਚੰਦ ਸਿੰਘ ਸਰਹਿੰਦੀ ਦੀਆਂ ਪੁਸਤਕਾਂ ਖੁਦ ਪੜ੍ਹੀਆਂ ਤੇ ਨਾਲ ਦੇ ਮਿੱਤਰਾਂ ਨੂੰ ਵੀ ਪੜ੍ਹਾਈਆਂ। ਮੇਰੇ ਮਨ 'ਚੋਂ ਅੰਧਵਿਸ਼ਵਾਸਾਂ ਦਾ ਹਨੇਰਾ ਬਿਖਰ ਗਿਆ ਤੇ ਉਸ ਦੀ ਥਾਂ ਤਰਕਸ਼ੀਲ ਵਿਚਾਰਾਂ ਨੇ ਮੱਲ ਲਈ। ਮੈਂ ਆਪਣੇ ਮਿੱਤਰਾਂ ਦੇ ਸਹਿਯੋਗ ਨਾਲ ਆਪਣੇ ਪਿੰਡ ਚੁੱਘੇ ਕਲਾਂ 'ਚ 1993 'ਚ ਤਰਕਸ਼ੀਲ ਪਬਲਿਕ ਲਾਇਬਰੇਰੀ ਦੀ ਸਥਾਪਨਾ ਕੀਤੀ। ਤਰਕਸ਼ੀਲ ਆਗੂਆਂ ਨਾਲ ਸੰਪਰਕ ਹੋਇਆ ਤਾਂ ਮੈਂ ਇਸ ਲੋਕ ਹਿਤੂ ਮਿਸ਼ਨ ਦਾ ਅੰਗ ਬਣ ਗਿਆ। 1994 'ਚ ਸੁਸਾਇਟੀ ਦੀ ਮੈਂਬਰਸ਼ਿਪ ਲੈ ਕੇ ਖੁਦ ਅੰਧਵਿਸ਼ਵਾਸਾਂ ਤੋਂ ਮੁਕਤ ਹੋ ਕੇ ਲੋਕਾਂ ਨੂੰ ਤਰਕਸ਼ੀਲਤਾ ਦਾ ਚਾਨਣ ਵੰਡਣ ਤੁਰ ਪਿਆ। ਤਰਕਸ਼ੀਲ ਮੇਲਿਆਂ, ਸੈਮੀਨਾਰਾਂ, ਸਕੂਲ ਪ੍ਰੋਗਰਾਮਾਂ 'ਚ ਸਰਗਰਮੀ ਨਾਲ ਸ਼ਮੂਲੀਅਤ ਕਰਨ ਉਪਰੰਤ ਮੈਂ ਮਨੋਰੋਗਾਂ ਤੇ ਵੀ ਕਾਫੀ ਮਾਤਰਾ 'ਚ ਸਾਹਿਤ ਵਾਚਿਆ। ਕਥਿਤ ਭੂਤਾਂ ਪ੍ਰੇਤਾਂ ਦੇ ਸਤਾਏ ਮਨੋਰੋਗੀਆਂ ਤੇ ਅੱਗ ਲੱਗਣ, ਪੈਸੇ ਗੁੰਮ ਹੋਣ ਵਰਗੀਆਂ ਰਹੱਸਮਈ ਘਟਨਾਵਾਂ 'ਚ ਮੇਰੀ ਰੁਚੀ ਬਣਨ ਲੱਗੀ। ਕਈ ਸਾਲ ਮੈਂ ਤਰਕਸ਼ੀਲ ਆਗੂਆਂ ਨਾਲ ਅਜਿਹੇ ਰਹੱਸਮਈ ਕੇਸਾਂ ਤੇ ਜਾਂਦਾ ਰਿਹਾ। ਫਿਰ ਮਨੋਰੋਗ ਮਸ਼ਵਰਾ ਕੇਂਦਰ ਬਠਿੰਡਾ 'ਚ ਇੱਕ ਕਾਮੇ ਤੋਂ ਲੈ ਕੇ ਇੰਚਾਰਜ ਵਜੋਂ ਕਈ ਸਾਲ ਕੰਮ ਕੀਤਾ ਤੇ ਅੱਜ ਕੱਲ੍ਹ ਮੈਂ ਆਪਣੇ ਹੀ ਪਿੰਡ 'ਚ ਬਣਾਏ ਮਸ਼ਵਰਾ ਕੇਂਦਰ 'ਚ ਪਿਛਲੇ ਕਈ ਸਾਲਾਂ ਤੋਂ ਨਿਰਸਵਾਰਥ ਸੇਵਾ ਕਰ ਰਿਹਾ ਹਾਂ। ਮੈਨੂੰ ਆਪਣੇ ਖੋਜੀ, ਤਰਕਸ਼ੀਲ ਤੇ ਨਾਸਤਕ ਵਿਚਾਰਾਂ ਤੇ ਫ਼ਖਰ ਹੈ। ਮੈਂ ਤਰਕਸ਼ੀਲ ਲਹਿਰ ਨੂੰ ਆਪਣੇ ਜੀਵਨ ਦਾ ਮਿਸ਼ਨ ਬਣਾ ਲਿਆ ਹੈ ਤੇ ਲੋਕਾਈ ਨੂੰ ਜਾਗਰੂਕ ਕਰਕੇ ਚੰਗੇਰੀ ਜ਼ਿੰਦਗੀ ਤੇ ਸਮਾਜ ਲਈ ਸੋਚਣ, ਸਮਝਣ ਤੇ ਕੁਝ ਚੰਗਾ ਕਰਨ ਦੇ ਰਾਹ ਤੋਰਨਾ ਆਪਣੀ ਜ਼ਿੰਦਗੀ ਦਾ ਕਰਮ।

☎ 94173-20864

## ਕਾਵਿ ਵਿਅੰਗ

ਯੋਗਾ ਦੇ ਨਾਂ ਤੇ ਕਰੋੜਾਂ ਕਮਾਏ
ਤਾਂ ਸ਼ਰਮ ਕਾਹਦੀ
ਪ੍ਰਵਚਨਾਂ 'ਚੋਂ ਧਨ ਦੇ ਅੰਬਾਰ ਲਗਾਏ
ਤਾਂ ਸ਼ਰਮ ਕਾਹਦੀ
ਆਪਣੀ ਕਲਾ ਨਾਲ ਨੇਤਾ ਪੈਰੀਂ ਨਿਵਾਏ
ਤਾਂ ਸ਼ਰਮ ਕਾਹਦੀ
ਉਹਦਾ ਅਵਤਾਰ ਬਣਕੇ ਧਨ ਕੁਬੇਰ ਅਖਵਾਏ
ਤਾਂ ਸ਼ਰਮ ਕਾਹਦੀ

## ਟੀ.ਵੀ. ਸੀਰੀਅਲ ਫੰਡ

1. ਇਕਾਈ ਚੋਹਲਾ ਸਾਹਿਬ 2500
2. ਜਤਿੰਦਰ ਸਿੰਘ, ਦੇਵੀ ਦਾਸ 2500

## ਸੂਬਾ ਕਮੇਟੀ ਲਈ ਸਹਾਇਤਾ

1. ਹਰਚੰਦ ਭਿੰਡਰ ਸੂਬਾ ਕਮੇਟੀ ਮੈਂਬਰ 2000
(ਮਾਤਾ ਦੇ ਸ਼ੋਕ ਸਮਾਗਮ 'ਤੇ)
2. ਜਸਵਿੰਦਰ ਗੋਸ਼ਾ 1000
(ਮਾਤਾ ਦੇ ਸ਼ੋਕ ਸਮਾਗਮ 'ਤੇ)
3. ਹਰਿੰਦਰ ਲਾਲੀ ਸੂਬਾ ਕਮੇਟੀ ਮੈਂਬਰ 1000
(ਕਾਰ ਖਰੀਦਣ ਦੀ ਖੁਸ਼ੀ 'ਚ)
4. ਆਤਮ ਪ੍ਰਕਾਸ਼ ਦਸੂਹਾ ਦੀ ਯਾਦ ਵਿੱਚ 500
(ਪਰਿਵਾਰ ਵੱਲੋਂ ਸਹਾਇਤਾ)
5. ਜਾਗਨ ਸਿੰਘ 500

## ਮੈਗਜ਼ੀਨ ਸਹਾਇਤਾ

1. ਡਾ. ਹੇਮਕਿਰਨ, ਰੋਪੜ 1000
2. ਕਾਮਰੇਡ ਦਰਸ਼ਨ ਸਿੰਘ 500
(ਖੇੜੀ ਸਲਾਬਤਪੁਰ)

## ਪਟਿਆਲਾ ਜੋਨ ਲਈ

1. ਹਰਚੰਦ ਭਿੰਡਰ 1000
(ਮਾਤਾ ਦੀ ਯਾਦ ਵਿੱਚ)

## ਪਟਿਆਲਾ ਇਕਾਈ ਲਈ

1. ਹਰਚੰਦ ਭਿੰਡਰ 1000
(ਮਾਤਾ ਦੀ ਯਾਦ ਵਿੱਚ)

## ਮੁਹਾਲੀ ਇਕਾਈ ਲਈ

1. ਪ੍ਰਿੰਸੀਪਲ ਰਛਪਾਲ ਸਿੰਘ ਬੁਰਜ ਵਾਲਾ 500
ਸ.ਸ.ਸ. ਸਿੰਘ ਭਗਵੰਤਪੁਰਾ (ਮਾਤਾ ਦੀ ਯਾਦ 'ਚ)

## ਇਕਾਈ ਸੁਨਾਮ ਲਈ

1. ਹਰਿੰਦਰ ਲਾਲੀ ਐਡਵੋਕੇਟ 1000
(ਕਾਰ ਖਰੀਦਣ ਦੀ ਖੁਸ਼ੀ 'ਚ)

## ਇਕਾਈ ਮੁਕਤਸਰ-ਲੱਖੇਵਾਲੀ ਲਈ

1. ਬਲਜੀਤ ਗਲਹੋਤਰਾ, ਮੰਡੀ ਡੱਬਵਾਲੀ 1000
(ਮਾਤਾ ਦੀ ਯਾਦ 'ਚ)

## ਸ਼ੋਕ ਸੁਨੇਹਾ

ਅੰਮ੍ਰਿਤਸਰ ਇਕਾਈ ਦੇ ਮੈਂਬਰ ਬਾਵਾ ਸਿੰਘ ਜਲਾਲਪੁਰਾ ਦੀ ਬੇਵਕਤੀ ਮੌਤ ਤੇ ਪਰਿਵਾਰ ਦੇ ਗ਼ਮ 'ਚ ਸ਼ਰੀਕ ਹਾਂ। ...ਅਦਾਰਾ

ਮੈਗਜ਼ੀਨ ਲਈ ਮੈਟਰ ਭੇਜਣ ਵਾਸਤੇ ਈ-ਮੇਲ ਪਤੇ
gondarasa@yahoo.com, tarkshil@yahoo.co.in, ramswarn@gmail.com ਸੰਪਰਕ: 94173-62085

# ਖ਼ਗੋਲੀ ਵਰਤਾਰਾ: ਗ੍ਰਹਿਣ



ਬੂਟਾ ਸਿੰਘ ਵਾਕਫ਼

ਪਿਆਰੇ ਬੱਚਿਓ, ਤੁਹਾਨੂੰ ਯਾਦ ਹੋਵੇਗਾ ਕਿ ਬੀਤੀ 15 ਜੂਨ ਦੀ ਰਾਤ ਨੂੰ ਇਸ ਸਦੀ ਦਾ ਸਭ ਤੋਂ ਲੰਬਾ ਚੰਨ ਗ੍ਰਹਿਣ ਲੱਗਿਆ ਸੀ ਜਿਸ ਦੀ ਲੰਬਾਈ 100 ਮਿੰਟ ਰਹੀ। ਮੁਕੰਮਲ ਚੰਨ ਗ੍ਰਹਿਣ ਭਾਰਤੀ ਸਮੇਂ ਮੁਤਾਬਕ ਰਾਤ 12.52 ਮਿੰਟ ਤੋਂ ਲੈ ਕੇ ਰਾਤ ਦੇ 2.32 ਮਿੰਟ ਤੱਕ ਰਿਹਾ। ਇਹ ਗ੍ਰਹਿਣ ਦੁਨੀਆ ਦੇ ਬਹੁਤ ਸਾਰੇ ਦੇਸ਼ਾਂ ਦੇ ਲੋਕਾਂ ਨੇ ਦੇਖਿਆ। ਇਸ ਗ੍ਰਹਿਣ ਦੌਰਾਨ ਤਾਰਿਆਂ ਦੀ ਖਿੱਤੀ ਵੀ ਅਲੋਪ ਹੁੰਦੀ ਵਿਖਾਈ ਦਿੱਤੀ ਅਤੇ ਓਫੀਉਚੀ ਨਾਂ ਦਾ ਤਾਰਾ ਵੀ ਇਸ ਗ੍ਰਹਿਣ ਦੇ ਓਹਲੇ ਵਿਚ ਆ ਗਿਆ। ਅਜਿਹੇ ਹੀ ਲੰਬੇ ਚੰਨ ਗ੍ਰਹਿਣ ਦਾ ਨਜ਼ਾਰਾ ਜੁਲਾਈ 2000 ਵਿੱਚ ਸਾਨੂੰ ਵੇਖਣ ਨੂੰ ਮਿਲਿਆ ਸੀ। ਹੁਣ ਅਜਿਹਾ ਹੀ ਖ਼ੂਬਸੂਰਤ ਨਜ਼ਾਰਾ ਭਵਿੱਖ ਵਿੱਚ ਸਾਲ 2141 ਵਿੱਚ ਵੇਖਣ ਨੂੰ ਮਿਲੇਗਾ।

ਚੰਨ ਜਾਂ ਸੂਰਜ ਗ੍ਰਹਿਣ ਦਾ ਲੱਗਣਾ, ਉਲਕਾ ਪਿੰਡਾਂ ਦਾ ਵਾਯੂਮੰਡਲ ਵਿੱਚ ਪਹੁੰਚ ਕੇ ਜਲਣਾ, ਪੂਛਲ ਤਾਰਿਆਂ ਦਾ ਵਿਖਾਈ ਦੇਣਾ ਆਦਿ ਸਾਰੀਆਂ ਖਗੋਲੀ ਘਟਨਾਵਾਂ ਹਨ। ਇਹ ਸਾਰੀਆਂ ਖਗੋਲੀ ਘਟਨਾਵਾਂ ਉਦੋਂ ਤੋਂ ਹੀ ਲਗਾਤਾਰ ਵਾਪਰ ਰਹੀਆਂ ਹਨ ਜਦੋਂ ਤੋਂ ਬ੍ਰਹਿਮੰਡ ਹੋਂਦ ਵਿੱਚ ਆਇਆ ਹੈ। ਪੁਰਾਤਨ ਸਮਿਆਂ ਵਿੱਚ ਜਦੋਂ ਅਜੇ ਵਿਗਿਆਨ ਏਨਾ ਵਿਕਸਤ ਨਹੀਂ ਹੋਇਆ ਸੀ ਤਾਂ ਇਨ੍ਹਾਂ ਖਗੋਲੀ ਘਟਨਾਵਾਂ ਪਿੱਛੇ ਵਾਪਰਨ ਵਾਲੇ ਕਾਰਣ ਮਨੁੱਖ ਦੀ ਸਮਝਣ ਸ਼ਕਤੀ ਤੋਂ ਪਰ੍ਹੇ ਸਨ। ਜਿਸ ਕਾਰਨ ਉਸ ਸਮੇਂ ਦੇ ਮਨੁੱਖ ਨੇ ਇਨ੍ਹਾਂ ਪਿੱਛੇ ਵਾਪਰਨ ਵਾਲੀਆਂ ਘਟਨਾਵਾਂ ਨੂੰ ਆਪੋ ਆਪਣੇ ਢੰਗ ਨਾਲ ਰਹੱਸਮਈ ਬਣਾ ਦਿੱਤਾ ਅਤੇ ਧਾਰਮਿਕ ਪੱਖ ਤੋਂ ਆਪੋ ਆਪਣੇ ਵਹਿਮ ਭਰਮ ਸਿਰਜ ਲਏ ਪਰ ਜਿਵੇਂ ਜਿਵੇਂ ਵਿਗਿਆਨ ਦੀ ਤਰੱਕੀ ਦਾ ਪਹੀਆ ਅਗਾਂਹ ਨੂੰ ਤੁਰਦਾ ਗਿਆ ਤਿਵੇਂ-ਤਿਵੇਂ ਇਨ੍ਹਾਂ ਰਹੱਸਾਂ ਤੋਂ ਅਗਿਆਨਤਾ ਦੇ ਪਰਦੇ ਲਹਿੰਦੇ ਗਏ ਅਤੇ ਅਸਲੀ ਕਾਰਣ ਸਾਹਮਣੇ ਆ ਗਏ। ਇਸ ਤਰ੍ਹਾਂ ਇੱਕ ਵਿਵੇਕਸ਼ੀਲ ਮਨੁੱਖ ਇਨ੍ਹਾਂ ਵਹਿਮਾਂ ਭਰਮਾਂ ਨੂੰ ਤਿਆਗਦਾ ਗਿਆ। ਅੱਜ ਸਾਡੇ ਤੋਂ ਕਰੋੜਾਂ ਪ੍ਰਕਾਸ਼ ਵਰ੍ਹੇ ਦੂਰ ਵੀ ਖਗੋਲ ਵਿੱਚ ਵਾਪਰਨ ਵਾਲੀ ਹਰ ਘਟਨਾ ਦੇ ਕ੍ਰਮ ਨੂੰ ਅਸੀਂ ਵਿਗਿਆਨ ਦੀ ਸਹਾਇਤਾ ਨਾਲ ਨਾ ਸਿਰਫ ਵੇਖ ਹੀ ਸਕਦੇ ਹਾਂ ਸਗੋਂ ਘਟਨਾਵਾਂ ਜਾਂ ਇਨ੍ਹਾਂ ਕੁਦਰਤੀ ਵਰਤਾਰਿਆਂ ਦੇ ਸਾਰੇ ਕਾਰਨਾਂ ਦਾ ਬਰੀਕੀ ਨਾਲ ਅਧਿਐਨ ਵੀ ਕਰ ਸਕਣ ਦੇ ਯੋਗ ਹੋ ਗਏ ਹਾਂ।

ਅੱਜ ਅਸੀਂ 21ਵੀਂ ਸਦੀ ਭਾਵ ਕੰਪਿਊਟਰ ਯੁੱਗ ਦੇ ਮਨੁੱਖ ਹਾਂ। ਹਰ ਘਰ ਵਿੱਚ ਮੋਬਾਈਲ ਫੋਨ ਤੋਂ ਲ ਕੇ ਟੀ. ਵੀ. ਅਤੇ ਕਈ ਘਰਾਂ ਵਿੱਚ ਕੰਪਿਊਟਰ ਵੀ ਪਹੁੰਚ ਚੁੱਕਾ ਹੈ ਪਰ ਬੇਹੱਦ ਅਫਸੋਸ ਦੀ ਗੱਲ ਹੈ ਕਿ ਅੱਜ ਦਾ ਮਨੁੱਖ ਪੜ੍ਹਿਆ-ਲਿਖਿਆ ਹੋਣ ਦੇ ਬਾਵਜੂਦ ਵੀ ਇਨ੍ਹਾਂ ਖਗੋਲੀ ਕੁਦਰਤੀ ਵਰਤਾਰਿਆਂ ਪ੍ਰਤੀ ਆਪਣੇ ਮਨਾਂ ਅੰਦਰ ਕਈ ਪ੍ਰਕਾਰ ਦੇ ਸ਼ੰਕੇ ਤੇ ਅੰਧ ਵਿਸ਼ਵਾਸ ਹਾਲੇ ਵੀ ਪਾਲ ਰਿਹਾ ਹੈ। ਸਾਡੇ ਹਰ ਘਰ ਦੀ ਨੁੱਕਰ 'ਚ ਪਿਆ ਟੈਲਵਿਜਨ ਸਿਰਫ ਤੇ ਸਿਰਫ ਵਿਗਿਆਨ ਦੀ ਹੀ ਕਾਢ ਹੈ ਪ੍ਰੰਤੂ ਇਸ ਯੰਤਰ ਤੇ ਅਜੇ ਵੀ ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚ ਪਾਈ ਰੱਖਣ ਵਾਲੇ ਪ੍ਰੋਗਰਾਮ ਹੀ ਵਿਖਾਏ ਜਾਂਦੇ ਹਨ। ਇਹੋ ਜਿਹਾ ਹੀ 15 ਜੂਨ ਦੇ ਦਿਨ ਵੀ ਵਾਪਰਦਾ ਰਿਹਾ ਜਦ ਸਾਰਾ ਦਿਨ ਬਹੁਤ ਸਾਰੇ ਨਿੱਜੀ ਚੈਨਲਾਂ ਨੇ ਚੰਨ ਗ੍ਰਹਿਣ ਸਬੰਧੀ ਅੰਧਵਿਸ਼ਵਾਸੀ ਪ੍ਰੋਗਰਾਮ ਪੇਸ਼ ਕੀਤੇ ਅਤੇ ਲੋਕਾਂ ਨੂੰ ਦਿਨ ਭਰ ਮੂਰਖ ਬਣਾਈ ਰੱਖਿਆ। ਅਫਸੋਸ ਤਾਂ ਉਦੋਂ ਵੀ ਹੋਇਆ ਜਦ ਦੇਸ਼ ਦੇ ਇੱਕੋ ਇੱਕ ਸਰਕਾਰੀ ਚੈਨਲ ਦੂਰਦਰਸ਼ਨ ਨੇ ਵੀ ਸਾਰੇ ਦਿਨ 'ਚ ਚੰਨ ਗ੍ਰਹਿਣ ਸਬੰਧੀ ਉਚਿਤ ਜਾਣਕਾਰੀ ਦੇਣ ਵਾਲਾ ਕੋਈ ਵੀ ਵਧੀਆ ਵਿਗਿਆਨਕ ਪ੍ਰੋਗਰਾਮ ਨਹੀਂ ਪੇਸ਼ ਕੀਤਾ।

ਖਗੋਲ ਵਿੱਚ ਘੁੰਮ ਰਹੇ 8 ਗ੍ਰਹਿਾਂ ਤੋਂ ਤਾਂ ਤੁਸੀਂ ਭਲੀ ਭਾਂਤ ਜਾਣੂ ਹੋਵੋਗੇ। ਇਹ ਸਾਰੇ ਗ੍ਰਹਿ ਸਮੇਤ ਧਰਤੀ ਆਪੋ ਆਪਣੇ ਗ੍ਰਹਿ ਪਥ ਤੇ ਚਲਦੇ ਹੋਏ ਸੂਰਜ ਦੁਆਲੇ ਇੱਕ ਨਿਸ਼ਚਿਤ ਸਮੇਂ ਬਾਅਦ ਇੱਕ ਚੱਕਰ ਲਗਾਉਂਦੇ ਹਨ। ਜਿਵੇਂ ਧਰਤੀ ਸੂਰਜ ਦੁਆਲੇ ਲਗਭਗ 365 ਦਿਨਾਂ ਵਿੱਚ ਇੱਕ ਚੱਕਰ ਲਗਾਉਂਦੀ ਹੈ ਜਿਸ ਨੂੰ ਅਸੀਂ ਇੱਕ ਵਰ੍ਹੇ ਦਾ ਨਾਂ ਦਿੱਤਾ ਹੈ। ਇਸੇ ਤਰ੍ਹਾਂ ਹੀ ਇਨ੍ਹਾਂ ਗ੍ਰਹਿਆਂ ਦੁਆਲੇ ਉੱਪਗ੍ਰਹਿ ਵੀ ਚੱਕਰ ਲਗਾਉਂਦੇ ਹਨ ਤੇ ਇਹ ਪ੍ਰਕਿਰਿਆ ਲਗਾਤਾਰ ਜਾਰੀ ਰਹਿੰਦੀ ਹੈ। ਆਪੋ ਆਪਣੇ ਗ੍ਰਹਿ-ਪਥ ਤੇ ਘੁੰਮਦਿਆਂ ਹੋਇਆਂ ਕਈ ਵਾਰ ਇਹ ਗ੍ਰਹਿ ਤੇ ਉੱਪਗ੍ਰਹਿ ਸੂਰਜ ਨਾਲ ਇੱਕ ਸਰਲ ਰੇਖਾ ਵਿੱਚ ਆ ਜਾਂਦੇ ਹਨ। ਇਹ ਪ੍ਰਕਿਰਿਆ ਦੇ ਚਲਦਿਆਂ ਜੇਕਰ ਧਰਤੀ, ਸੂਰਜ ਤੇ ਚੰਨ ਦੇ ਵਿਚਕਾਰ ਆ ਜਾਵੇ ਤਾਂ ਸੂਰਜ ਦੀ ਚੰਨ ਤੇ ਪੈ ਰਹੀ ਰੌਸ਼ਨੀ ਨੂੰ ਕੁਝ ਸਮੇਂ ਲਈ ਧਰਤੀ ਰੋਕ ਲਵੇਗੀ ਜਿਸ ਕਾਰਨ ਚੰਨ ਦੀ ਸਤਹ ਤੇ ਸੂਰਜ ਦੀ ਰੌਸ਼ਨੀ ਨਹੀਂ ਪਹੁੰਚ ਸਕੇਗੀ। ਕਿਉਂਕਿ ਚੰਨ ਦਾ ਆਪਣਾ ਕੋਈ ਪ੍ਰਕਾਸ਼ ਨਹੀਂ ਹੈ,

ਚੰਨ ਤਾਂ ਸਿਰਫ ਸੂਰਜ ਦੀ ਰੌਸ਼ਨੀ ਨੂੰ ਹੀ ਸ਼ੀਸ਼ੇ ਵਾਂਗ ਪਰਵਰਤਿਤ ਕਰਕੇ ਸਾਡੇ ਤੱਕ ਪਹੁੰਚਾਉਂਦਾ ਹੈ ਤੇ ਚੰਨ ਸਾਨੂੰ ਚਮਕਦਾ ਹੋਇਆ ਪ੍ਰਤੀਤ ਹੁੰਦਾ ਹੈ। ਚੰਨ ਤੇ ਸੂਰਜ ਦੀ ਰੌਸ਼ਨੀ ਨਾ ਪੈਣ ਕਾਰਣ ਉਹ ਉਨਾ ਚਿਰ ਚਮਕੇਗਾ ਨਹੀਂ ਤੇ ਸਾਨੂੰ ਵਿਖਾਈ ਵੀ ਨਹੀਂ ਦੇਵੇਗਾ ਜਿਨ੍ਹਾਂ ਚਿਰ ਸੂਰਜ ਤੇ ਚੰਨ ਦੇ ਵਿਚਕਾਰੋਂ ਧਰਤੀ ਅੱਗੇ ਨਹੀਂ ਖਿਸਕ ਜਾਂਦੀ। ਖਗੋਲ ਵਿੱਚ ਪੈਦਾ ਹੋਈ ਅਜਿਹੀ ਸਥਿਤੀ ਨੂੰ ਚੰਨ ਗ੍ਰਹਿਣ ਆਖਦੇ ਹਨ। ਇਸ ਦੇ ਉਲਟ ਜੇਕਰ ਸੂਰਜ ਤੇ ਧਰਤੀ ਦੇ ਵਿਚਕਾਰ ਚੰਨ ਆ ਜਾਵੇ ਤਾਂ ਚੰਨ ਧਰਤੀ ਤੇ ਪਹੁੰਚਣ ਵਾਲੇ ਪ੍ਰਕਾਸ਼ ਨੂੰ ਕੁਝ ਸਮੇਂ ਲਈ ਰੋਕ ਲਵੇਗਾ ਜਿਸ ਕਾਰਨ ਧਰਤੀ ਦੇ ਕਿਸੇ ਹਿੱਸੇ ਤੇ ਰਹਿਣ ਵਾਲੇ ਲੋਕਾਂ ਨੂੰ ਸੂਰਜ ਵਿਖਾਈ ਨਹੀਂ ਦੇਵੇਗਾ। ਇਸ ਖਗੋਲੀ ਵਰਤਾਰੇ ਨੂੰ ਸੂਰਜ ਗ੍ਰਹਿਣ ਦਾ ਨਾਮ ਦਿੱਤਾ ਗਿਆ ਹੈ। ਗ੍ਰਹਿਣ ਦੌਰਾਨ ਚੰਨ ਜਾਂ ਧਰਤੀ ਪੈਣ ਵਾਲਾ ਪਰਛਾਵਾਂ ਦੋ ਕਿਸਮ ਦਾ ਹੁੰਦਾ ਹੈ। ਇੱਕ ਗੂੜੇ ਪਰਛਾਵੇਂ ਦਾ ਮੁੱਖ ਖੇਤਰ ਹੁੰਦਾ ਹੈ ਜਿਸ ਨੂੰ ਅੰਬਰਾ ਕਿਹਾ ਜਾਂਦਾ ਹੈ ਜਿਥੇ ਕਿ ਪੂਰਨ ਗ੍ਰਹਿਣ ਵਾਪਰਦਾ ਹੈ ਜਦਕਿ ਦੂਸਰਾ ਪਰਛਾਵੇਂ ਦਾ ਗੌਣ ਖੇਤਰ ਹੁੰਦਾ ਹੈ ਜਿਸ ਨੂੰ ਪੈਨੰਬਰਾ ਕਿਹਾ ਜਾਂਦਾ ਹੈ। ਇਸ ਗੌਣ ਖੇਤਰ ਵਿੱਚ ਅੰਸ਼ਕ ਗ੍ਰਹਿਣ ਲਗਦਾ ਹੈ। ਅੰਸ਼ਕ ਸੂਰਜ ਤੇ ਚੰਨ ਗ੍ਰਹਿਣ ਤਾਂ ਤਰਕੀਬਨ ਹਰ ਸਾਲ ਹੀ ਲਗਦੇ ਹਨ ਤੇ ਵੱਖ ਵੱਖ ਸਮੇਂ ਤੇ ਦੁਨੀਆਂ ਦੇ ਵੱਖ-ਵੱਖ ਹਿੱਸਿਆਂ ਵਿੱਚ ਵੇਖੇ ਜਾ ਸਕਦੇ ਹਨ ਪ੍ਰੰਤੂ ਲੰਮਾ ਸਮਾਂ ਰਹਿਣ ਵਾਲੇ ਅਜਿਹੇ ਵਰਤਾਰੇ ਹਰ ਸਾਲ ਵਿਖਾਈ ਨਹੀਂ ਦਿੰਦੇ।

ਸਾਡੇ ਦੇਸ਼ ਦੇ ਲੋਕਾਂ ਦੀ ਇਹ ਤ੍ਰਾਸਦੀ ਰਹੀ ਹੈ ਕਿ ਅਜਿਹੇ ਕੁਦਰਤੀ ਵਰਤਾਰਿਆਂ ਦਾ ਆਨੰਦ ਮਾਨਣ ਅਤੇ ਕੁਝ ਸਿੱਖਣ ਦੀ ਬਜਾਏ ਸਾਡੇ ਬਹੁਗਿਣਤੀ ਲੋਕ ਆਪਣਾ ਇਹ ਕੀਮਤੀ ਸਮਾਂ ਅਖੌਤੀ ਪੰਡਤਾਂ ਜੋਤਿਸ਼ੀਆਂ ਮਗਰ ਲੱਗ ਕੇ ਪਾਠ ਪੂਜਾ ਕਰਨ,ਆਪਣੇ ਤੋਂ ਗ੍ਰਹਿਣਾਂ ਦੇ ਕਥਿਤ ਮਾੜੇ ਪ੍ਰਭਾਵ ਦੂਰ ਕਰਨ ਲਈ ਪੁੰਨ ਦਾਨ ਕਰਨ, ਗੰਗਾ ਇਸ਼ਨਾਨ ਦੇ ਨਾਂ ਤੇ ਗੰਗਾ ਨਦੀ ਦੇ ਪਾਣੀ ਨੂੰ ਪਲੀਤ ਕਰਨ, ਟੂਣੇ ਆਦਿ ਕਰਨ ਅਤੇ ਆਪਣੇ ਕਾਲਪਨਿਕ ਅਗਲੇ ਜਨਮ ਨੂੰ ਸੰਵਾਰਨ ਵਰਗੀਆਂ ਗੱਲਾਂ ਵਿੱਚ ਲੰਘਾ ਦਿੰਦੇ ਹਨ ਜਦ ਕਿ ਸਾਡੇ ਮਹਾਨ ਵਿਗਿਆਨੀ ਇਸ ਕੀਮਤੀ ਸਮੇਂ ਨੂੰ ਅਜਾਈਂ ਨਹੀਂ ਜਾਣ ਦਿੰਦੇ ਤੇ ਇਸੇ ਦੌਰਾਨ ਉਹ ਆਪਣੇ ਕੰਮ ਵਿੱਚ ਜੁਟੇ ਹੁੰਦੇ ਹਨ ਤਾਂ ਕਿ ਇਨ੍ਹਾਂ ਕੁਦਰਤੀ ਵਰਤਾਰਿਆਂ ਪ੍ਰਤੀ ਹੋਰ ਬੇਹਤਰੀਨ ਤੇ ਨਿਵੇਕਲੀ ਜਾਣਕਾਰੀ ਹਾਸਿਲ ਕੀਤੀ ਜਾ ਸਕੇ। ਅਜਿਹੇ ਮੌਕਿਆਂ ਤੇ ਵਿਗਿਆਨੀਆਂ ਵੱਲੋਂ ਇੱਕਤਰ ਕੀਤੇ ਜਾਣ ਵਾਲੇ ਅੰਕੜੇ ਉਨ੍ਹਾਂ ਨੂੰ ਅਗਲੀਆਂ ਖੋਜਾਂ ਕਰਨ ਅਤੇ ਭਵਿੱਖ ਦੀਆਂ ਯੋਜਨਾਵਾਂ ਤਿਆਰ ਕਰਨ ਵਿੱਚ ਸਹਾਈ ਸਿੱਧ ਹੁੰਦੇ ਹਨ।

ਇਥੇ ਇਕ ਬੜੀ ਮਹੱਤਵਪੂਰਨ ਗੱਲ ਯਾਦ ਰੱਖਣ ਵਾਲੀ ਹੈ ਕਿ ਸੂਰਜ ਗ੍ਰਹਿਣ ਨੂੰ ਕਦੇ ਵੀ ਨੰਗੀ ਅੱਖ ਨਾਲ ਨਹੀਂ ਵੇਖਣਾ ਚਾਹੀਦਾ ਕਿਉਂਕਿ ਅਜਿਹਾ ਕਰਨ ਨਾਲ ਸੂਰਜ ਦੀ ਤੇਜ਼ ਰੌਸ਼ਨੀ ਨਾਲ ਸਾਡੀਆਂ ਅੱਖਾਂ ਸਦਾ ਲਈ ਖਰਾਬ ਹੋ ਸਕਦੀਆਂ ਹਨ ਅਤੇ ਸਾਨੂੰ ਸਦਾ ਲਈ ਅੰਨ੍ਹੇਪਣ ਦਾ ਸ਼ਿਕਾਰ ਬਣਨਾ ਪੈ ਸਕਦਾ ਹੈ। ਦੂਸਰੇ ਪਾਸੇ ਚੰਦ ਗ੍ਰਹਿਣ ਨੂੰ ਬਿਨ੍ਹਾਂ ਕਿਸੇ ਡਰ ਦੇ ਨੰਗੀ ਅੱਖ ਨਾਲ ਵੇਖਿਆ ਜਾ ਸਕਦਾ ਹੈ। ਸੂਰਜ ਗ੍ਰਹਿਣ ਨੂੰ ਦੇਖਣ ਲਈ ਵਿਸ਼ੇਸ਼ ਪ੍ਰਕਾਰ ਦੇ ਸ਼ੀਸ਼ੇ ਤੋਂ ਬਣੀਆਂ ਹੋਈਆਂ ਐਨਕਾਂ ਵਰਤੀਆਂ ਜਾ ਸਕਦੀਆਂ ਹਨ। ਕੋਸ਼ਿਸ਼ ਕਰੋ ਕਿ ਜਦ ਤੁਸੀਂ ਖਾਸ ਕਰਕੇ ਸੂਰਜ ਗ੍ਰਹਿਣ ਨੂੰ ਵੇਖਣਾ ਹੋਵੇ ਤਾਂ ਉਸ ਸਮੇਂ ਤੁਹਾਡੇ ਵਿਗਿਆਨ ਅਧਿਆਪਕ, ਤੁਹਾਡੇ ਮਾਪੇ ਜਾਂ ਤੁਹਾਡੇ ਵੱਡੇ-ਵਡੇਰੇ ਤੁਹਾਡੇ ਨਾਲ ਹੋਣ। ਯਾਦ ਰੱਖੋ ਸੂਰਜ ਗ੍ਰਹਿਣ ਵੇਖਣ ਸਮੇਂ ਵਰਤੀ ਗਈ ਮਾਮੂਲੀ ਅਣਗਹਿਲੀ ਤੁਹਾਡੀ ਨਜ਼ਰ ਸਦਾ ਲਈ ਗੁਆ ਸਕਦੀ ਹੈ। ❑❑ 95010-24461

## ਸਹਾਇਤਾ

**ਮਾਨਸਿਕ ਸਿਹਤ ਚੇਤਨਾ ਕੇਂਦਰ, ਬਰਗਾੜੀ ਲਈ**

1. ਉਤਮ ਸਿੰਘ ਠੱਠੀ ਭਾਈ (ਮੈਂਬਰ ਇ: ਬਠਿੰਡਾ) 1100
2. ਇਕਬਾਲ ਮਾੜੀ, ਮੈਂਬਰ ਇਕਾਈ ਬਰਗਾੜੀ 1100
3. ਗੁਰਸੇਵਕ ਸਿੰਘ ਮਰਾੜ੍ਹ ਪਿੰਡ ਕੋਠਾ ਗੁਰੂ 1000
4. ਹਰਜੀਤ ਫੌਜੀ, ਮੈਂਬਰ ਇਕਾਈ ਬਰਗਾੜੀ 1000
5. ਪਰਮਜੀਤ ਕੌਰ, ਪਿੰਡ ਮੱਲਾਂਵਾਲਾ 850
6. ਨਿਰਮਲ ਸਿੰਘ ਥਾਣੇਦਾਰ, ਬਰਗਾੜੀ 500
7. ਹਰਜਿੰਦਰ ਸਿੰਘ, ਰੋਮਾਣਾ ਅਜੀਤ ਸਿੰਘ 500
8. ਸਤਵਿੰਦਰਪਾਲ ਸਿੰਘ, ਕੋਟਕਪੂਰਾ 500
9. ਰਾਮ ਦਿਆਲ, ਕੋਟਕਪੂਰਾ 500
10. ਰਾਜਿੰਦਰ ਭਦੌੜ 500
11. ਅਵਤਾਰ ਗੋਂਦਾਰਾ (ਸੰਪਾਦਕ 'ਤਰਕਸ਼ੀਲ') 500
11. ਰਾਮ ਸਵਰਨ ਲੱਖੇਵਾਲੀ (ਸਹਿ ਸੰਪਾਦਕ) 500
13. ਜਸਵੀਰ ਸਿੰਘ, ਰੋਮਾਣਾ ਅਜੀਤ ਸਿੰਘ 500
14. ਹੈੱਡ ਮਾਸਟਰ ਪ੍ਰੇਮ ਕੁਮਾਰ, ਬਰਗਾੜੀ 200

**ਇਕਾਈ ਰਾਮਪੁਰਾ ਲਈ**

1. ਭਗਤ ਸਿੰਘ ਜਨਰਲ ਸਟੋਰ, ਰਾਮਪੁਰਾ ਫੂਲ 1100
2. ਕੁਲਵੰਤ ਸਿੰਘ ਪੀ.ਟੀ.ਆਈ. ਦੀ ਯਾਦ 'ਚ ਪਰਿਵਾਰ ਵੱਲੋਂ 1100
3. ਸੇਵਾ ਮੁਕਤ ਪ੍ਰਿੰਸੀਪਲ ਰਾਜ ਕੁਮਾਰ 1000

**ਇਕਾਈ ਬਠਿੰਡਾ ਲਈ**

ਕੁਲਵੰਤ ਸਿੰਘ ਬਠਿੰਡਾ 1000
ਆਪਣੇ ਬੇਟੇ ਬੂਟਾ ਸਿੰਘ ਦੇ ਵਿਆਹ ਤੇ

**ਇਕਾਈ ਜਗਰਾਓਂ ਲਈ**

ਸੁਲੱਖਣ ਸਿੰਘ ਕੈਲਫੋਰਨੀਆ (ਅਮਰੀਕਾ) 200 ਡਾਲਰ

# ਸਮਾਧਾਂ ਦਾ ਅੰਤ



ਐਡਵੋਕੇਟ ਹਰਿੰਦਰ ਲਾਲੀ

## ਸਮਾਧਾਂ ਦਾ ਅੰਤ

ਅਸੀਂ ਅਕਸਰ ਹੀ ਵੇਖਦੇ ਹਾਂ ਕਿ ਆਮ ਰਸਤਿਆਂ, ਨਹਿਰਾਂ, ਸੜਕਾਂ ਅਤੇ ਹੋਰ ਜਨਤਕ ਸਥਾਨਾ 'ਤੇ ਵੱਖੋ-ਵੱਖਰੇ ਧਰਮਾਂ ਦੀ ਆੜ ਵਿੱਚ ਗੈਰਕਾਨੂੰਨੀ ਕਬਜ਼ਿਆਂ ਰਾਹੀਂ ਧਾਰਮਿਕ ਚਿੰਨ੍ਹਾਂ ਦੀ ਸਥਾਪਤੀ ਕਰਕੇ ਕੁੱਝ ਸਵਾਰਥੀ ਲੋਕਾਂ ਵੱਲੋਂ ਬਿਜ਼ਨਸ ਕੀਤਾ ਜਾਂਦਾ ਹੈ ਜਿਸ ਕਾਰਨ ਆਮ ਲੋਕਾਂ ਨੂੰ ਆਉਣ-ਜਾਣ ਵਿੱਚ ਕਾਫੀ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। 23-03-2011 ਨੂੰ ਸਵੇਰੇ 9 ਵਜੇ ਦੇ ਕਰੀਬ ਜਦੋਂ ਮੈਂ ਸੁਨਾਮ ਤੋਂ ਮੂਣਕ ਨੂੰ ਸੜਕੇ-ਸੜਕ ਜਾ ਰਿਹਾ ਸੀ ਤਾਂ ਵੇਖਿਆ ਕਿ ਪਿੰਡ ਗੋਬਿੰਦਗੜ੍ਹ ਅਤੇ ਪਿੰਡ ਖੋਖਰ ਦੇ ਦਰਮਿਆਨ ਮੇਨ ਸੜਕ ਦੇ ਕਿਨਾਰੇ 2-3 ਫੁੱਟ ਉੱਚੀਆਂ ਤਿੰਨ ਸਮਾਧਾਂ ਬਣ ਕੇ 15-20 ਔਰਤਾਂ ਮੱਥਾ ਟੇਕਣ ਲੱਗੀਆਂ ਹੋਈਆਂ ਹਨ ਤਾਂ ਮੈਥੋਂ ਰਹਿ ਨਾ ਹੋਇਆ। ਮੈਂ ਉੱਥੇ ਰੁਕ ਕੇ ਉਨ੍ਹਾਂ ਨੂੰ ਦੱਸਿਆ ਕਿ ਉਨ੍ਹਾਂ ਵੱਲੋਂ ਜੋ ਉਹ ਜੋ ਸਮਾਧਾਂ ਜਿਹੀਆਂ ਬਣਾਈਆਂ ਗਈਆਂ ਹਨ ਉਹ ਇੱਕ ਕਾਨੂੰਨੀ ਜ਼ੁਰਮ ਹੈ ਜਿਸ ਕਰਕੇ ਉਨ੍ਹਾਂ ਦੇ ਖਿਲਾਫ ਜ਼ੇਰ ਦਫਾ 447 ਭਾਰਤੀ ਦੰਡਾਵਲੀ ਦੇ ਮੁਕੱਦਮਾ ਦਰਜ ਹੋ ਸਕਦਾ ਹੈ ਜਿਸ ਕਰਕੇ ਉਨ੍ਹਾਂ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ।

ਇਸ ਉਪਰੰਤ ਮੈਂ ਉੱਥੋਂ ਚੱਲ ਪਿਆ ਅਤੇ ਜਾਂਦੇ-ਜਾਂਦੇ ਮਹਿਕਮਾ ਪੀ.ਡਬਲਯੂ.ਡੀ. ਦੇ ਸਬੰਧਤ ਐਸ.ਡੀ.ਓ. ਨੂੰ ਆਪਣੇ ਫੋਨ ਰਾਹੀਂ ਸ਼ਿਕਾਇਤ ਕੀਤੀ ਕਿ ਫਲਾਣੀ ਥਾਂ 'ਤੇ ਕੁਝ ਲੋਕਾਂ ਵੱਲੋਂ ਨਾਜਾਇਜ਼ ਧਰਮ ਅਤੇ ਸ਼ਰਧਾ ਦੀ ਆੜ ਵਿੱਚ ਸਰਕਾਰੀ ਥਾਂ 'ਤੇ ਨਾਜਾਇਜ਼ ਕਬਜਾ ਕੀਤਾ ਜਾ ਰਿਹਾ ਹੈ, ਇਸ ਲਈ ਉਸ ਨੂੰ ਤੁਰੰਤ ਰੋਕਿਆ ਜਾਵੇ ਤਾਂ ਉਨ੍ਹਾਂ ਵੱਲੋਂ ਫੌਰੀ ਕਾਰਵਾਈ ਕਰਦੇ ਹੋਏ ਉਸ ਇਲਾਕੇ ਲਈ ਨਿਯੁਕਤ ਜੇ.ਈ. ਅਤੇ ਹੋਰ ਮੁਲਾਜ਼ਮਾਂ ਨੂੰ ਮੌਕੇ 'ਤੇ ਭੇਜ ਕੇ ਉਨ੍ਹਾਂ ਤਿੰਨਾ ਸਮਾਧਾਂ ਨੂੰ ਮਿਸਮਾਰ ਕਰਵਾ ਕੇ ਸਾਰੀ ਥਾਂ ਖਾਲੀ ਅਤੇ ਪੱਧਰ ਕਰਵਾ ਦਿੱਤੀ ਗਈ। ਇਸ ਸਾਰੀ ਕਾਰਵਾਈ ਨੂੰ ਮਹਿਜ਼ 4 ਘੰਟੇ ਦਾ ਸਮਾਂ ਲੱਗਿਆ। ਇਸ ਤਰਾਂ ਜਿੱਥੇ ਮੌਕੇ 'ਤੇ ਹੀ ਕੀਤੀ ਗਈ ਢੁਕਵੀਂ ਸ਼ਿਕਾਇਤ ਕਾਰਨ ਧਰਮ ਦੀ ਆੜ ਵਿੱਚ ਹੋ ਰਹੇ ਨਾਜਾਇਜ ਕਬਜੇ ਨੂੰ ਰੋਕਣ ਵਿੱਚ ਸਫਲਤਾ ਮਿਲੀ ਉੱਥੇ ਸਬੰਧਤ ਮਹਿਕਮੇ ਵੱਲੋਂ ਵੀ ਮੈਨੂੰ ਸਹੀ ਮੌਕੇ 'ਤੇ ਸਹੀ ਜਾਣਕਾਰੀ ਦੇਣ ਲਈ ਸ਼ੁਕਰੀਆ ਅਦਾ ਕੀਤਾ ਗਿਆ। ਸੋ ਸਾਨੂੰ ਸਾਰਿਆਂ ਨੂੰ ਹੀ ਇਸ ਤਰਾਂ ਨਾਲ ਜਾਗਰੂਕ ਹੋਣ ਦੀ ਲੋੜ ਹੈ।

## ਬਾਲਾ ਜੀ ਜੋਤਿਸ਼ ਕੇਂਦਰ ਸੁਨਾਮ ਬੰਦ

ਭਾਵੇਂ ਜੋਤਿਸ਼ ਦਾ ਗੈਰ ਵਿਗਿਆਨਕ ਧੰਦਾ ਕਰਨ ਵਾਲੇ ਲੋਕ ਇਸ ਨੂੰ ਵਿਗਿਆਨ ਆਖਦੇ ਨਹੀਂ ਥੱਕਦੇ ਪਰ ਜਦੋਂ ਅਜਿਹੇ ਲੋਕਾਂ ਦਾ ਤਰਕ ਨਾਲ ਵਾਹ ਪੈਂਦਾ ਹੈ ਤਾਂ ਉਨ੍ਹਾਂ ਨੂੰ ਹਾਰ ਦੇ ਨਾਲ-ਨਾਲ ਨਮੋਸ਼ੀ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ। ਪੰਜਾਬ ਪ੍ਰੈਸ ਕਲੱਬ ਸੁਨਾਮ ਦੇ ਪ੍ਰਧਾਨ ਸ਼੍ਰੀ ਰੁਪਿੰਦਰ ਸਿੰਘ ਸੱਗੂ ਵੱਲੋਂ ਮੈਨੂੰ ਫੋਨ ਕਾਲ ਆਈ ਕਿ ਇੱਥੋਂ ਦੀ ਅਗਰਸੈਨ ਮਾਰਕਿਟ ਵਿੱਚ ਸਟੇਟ ਬੈਂਕ ਆਫ ਪਟਿਆਲਾ ਦੇ ਸਾਹਮਣੇ ਇੱਕ ਕਿਰਾਏ ਦੇ ਚੁਬਾਰੇ ਵਿੱਚ ਬੈਠੇ ਵੱਲੋਂ ਲੋਕਾਂ ਨੂੰ ਵਹਿਮਾਂ-ਭਰਮਾਂ ਵਿਚ ਪਾ ਕੇ ਹੇਰਾਫੇਰੀ ਨਾਲ ਉਨ੍ਹਾਂ ਦੀ ਕਈ ਪ੍ਰਕਾਰ ਨਾਲ ਲੁੱਟ ਕਰਨ ਦੀ ਤਾਕ ਵਿਚ ਇਲਾਕੇ ਵਿੱਚ ਅਖਬਾਰਾਂ ਵਿੱਚ ਪਰਚੇ ਪਾ ਕੇ ਰਾਹੀਂ ਗੈਰਕਾਨੂੰਨੀ ਇਸ਼ਤਿਹਾਰਬਾਜ਼ੀ ਕਰਕੇ ਉਸਨੇ ਦਾਵਾ ਕੀਤਾ ਹੋਇਆ ਹੈ ਕਿ ਹਸਤ-ਰੇਖਾ, ਮਸਤਕ-ਰੇਖਾ, ਜਨਮ-ਪੱਤਰੀ, ਟੇਵਾ, ਫੋਟੋ ਵੇਖ ਕੇ ਜੀਵਨ ਦਾ ਹਾਲ ਦੱਸਣਾ, ਕਾਰੋਬਾਰ ਨਾਂ ਚੱਲਣਾਂ, ਘਰ ਕਲੇਸ਼, ਵਿਆਹ ਨਾ ਹੋਣਾ, ਰਿਸ਼ਤੇ ਨਾ ਆਉਣਾ, ਪੜ੍ਹਾਈ ਵਿਚ ਮਨ ਨਾ ਲੱਗਣਾ, ਵਿਦੇਸ਼ ਯਾਤਰਾ ਵਿਚ ਰੁਕਾਵਟ, ਸੰਤਾਨ ਪ੍ਰਾਪਤੀ ਨਾ ਹੋਣਾ, ਜਮੀਨ ਜਾਇਦਾਦ ਵਿਚ ਘਾਟਾ ਆਦਿ ਦਾ ਹੱਲ ਉਹ 100% ਗਰੰਟੀ ਨਾਲ ਕਰ ਦੇਵੇਗਾ।ਇਸ ਵਰਤਾਰੇ ਦਾ ਗੰਭੀਰਤਾ ਨਾਲ ਨੋਟਿਸ ਲੈਂਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੀ ਸੁਨਾਮ ਇਕਾਈ ਦੇ ਮੈਂਬਰ ਗੁਰਜੰਟ ਸਿੰਘ ਨੀਲੋਵਾਲ ਵੱਲੋਂ ਐਡਵੋਕੇਟ ਹਰਿੰਦਰ ਲਾਲੀ ਨੂੰ ਨਾਲ ਕੇ ਸਥਾਨਕ ਥਾਣੇ ਵਿੱਚ ਲਿਖਤੀ ਸ਼ਿਕਾਇਤ ਕੀਤੀ ਜਿਸ ਤੇ ਕਾਰਵਾਈ ਕਰਦਿਆਂ ਮੁੱਖ ਅਫਸਰ ਅਤੇ ਹੋਰ ਸਟਾਫ ਵੱਲੋਂ ਕਾਰਵਾਈ ਕਰਦਿਆਂ ਉਸ ਜੋਤਿਸ਼ੀ ਨੂੰ ਫੜਨ ਲਈ ਛਾਪੇਮਾਰੀ ਸ਼ੁਰੂ ਕਰ ਦਿੱਤੀ ਪਰ ਉਹ ਤਾਂ ਪਹਿਲਾਂ ਹੀ ਫੁਰਰਰ...... ਹੋ ਚੁੱਕਾ ਸੀ ਉਸ ਦਾ ਫੋਨ ਅੱਜ ਤੱਕ ਵੀ ਬੰਦ ਆ ਰਿਹਾ ਹੈ।ਪਤਾ ਲੱਗਾ ਹੈ ਕਿ ਉਹ ਆਪਣਾ ਨਿੱਕ-ਸੁੱਕ ਵੀ ਲੈਣ ਨਹੀਂ ਆਇਆ ਅਤੇ ਸੁਨਾਮ ਦੀ ਜੂਹ ਵਿੱਚ ਵੜਨ ਤੋਂ ਵੀ ਡਰਨ ਲੱਗ ਪਿਆ।ਆਓ ਆਪਾਂ ਸਾਰੇ ਹੀ ਪਾਖੰਡੀਆਂ ਦੇ ਮਨਾਂ ਵਿੱਚ ਵਿਗਿਆਨਕ ਸੋਚ ਅਤੇ ਅੰਧਵਿਸ਼ਵਾਸ਼ਾਂ ਵਿਰੁੱਧ ਕਾਨੂੰਨਾਂ ਦਾ ਡਰ ਭਰਨ ਦੀ ਕੋਸ਼ਿਸ਼ ਕਰੀਏ।



97792-11000

## ਪੇਸ਼ਕਦਮੀਆਂ — ਪਟਿਆਲਾ 'ਚ ਤਰਕਸ਼ੀਲ ਮੇਲਿਆਂ ਦੀ ਲੜੀ

**ਇਕਾਈ ਫ਼ਗਵਾੜਾ: ਸ਼ਹੀਦਾਂ ਦੀ ਯਾਦ 'ਚ ਸਮਾਰੋਹ:** ਇਸ ਇਕਾਈ ਵੱਲੋਂ ਪਹਿਲ ਕਦਮੀ ਕਰਕੇ ਇੱਥੋਂ ਦੀਆਂ ਮਜ਼ਦੂਰ ਅਤੇ ਮੁਲਾਜ਼ਮ ਜੱਥੇਬੰਦੀਆਂ ਨਾਲ ਸਾਂਝੇ ਤੌਰ 'ਤੇ 23 ਮਾਰਚ ਦੇ ਸ਼ਹੀਦਾਂ, ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦਾ ਸ਼ਹੀਦੀ ਸਮਾਗਮ ਟਾਊਨ ਹਾਲ ਫਗਵਾੜਾ ਵਿਖੇ ਮਨਾਇਆ ਗਿਆ ਅਤੇ ਸ਼ਾਮ ਵੇਲੇ ਰੈਲੀ ਕੀਤੀ ਗਈ ਜਿਸ ਵਿੱਚ ਸੈਨੀਟੇਸ਼ਨ, ਸਫ਼ਾਈ ਕਰਮਚਾਰੀ ਯੂਨੀਅਨ ਦੇ ਮੈਡਮ ਜੋਤੀ, ਮਿਊਂਸਪਲ ਕਰਮਚਾਰੀ ਯੂਨੀਅਨ (ਕ੍ਰਾਂਤੀ ਧਿਰ) ਫਗਵਾੜਾ ਵੱਲੋਂ ਸੁਰਜੀਤ ਭੈਣ ਜੀ, ਰਿਕਸ਼ਾ ਯੂਨੀਅਨ ਫਗਵਾੜਾ ਵੱਲੋਂ ਸ਼੍ਰੀ ਪਰਮਜੀਤ ਸਿੰਘ, ਸਾਧੂ ਸਿੰਘ ਜੱਸਲ, ਟੀ.ਐੱਸ.ਯੂ ਦੇ ਸਾਬਕਾ ਆਗੂ ਗੋਪਾਲ ਕ੍ਰਿਸ਼ਨ, ਤਰਕਸ਼ੀਲ ਸੁਸਾਇਟੀ ਜਲੰਧਰ ਜੋਨ ਦੇ ਆਗੂ ਸ਼੍ਰੀ ਜਸਵਿੰਦਰ ਸਿੰਘ, ਫਗਵਾੜਾ ਇਕਾਈ ਦੇ ਆਗੂ ਸੁਰਿੰਦਰ ਪਾਲ ਆਦਿ ਨੇ ਸੰਬੋਧਨ ਕਰਦਿਆਂ ਕਿਹਾ ਕਿ ਸ਼ਹੀਦਾਂ ਦੇ ਰਾਹ 'ਤੇ ਅੱਗੇ ਵਧਦਿਆਂ ਉਹਨਾਂ ਦੇ ਅਧੂਰੇ ਸੁਪਨੇ ਸਾਕਾਰ ਕਰਨ ਲਈ ਸਾਨੂੰ ਸਮੱਸਿਆਵਾਂ ਨੂੰ ਸਮਝਣ ਵਾਸਤੇ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਲੋੜ 'ਤੇ ਜ਼ੋਰ ਦੇਣਾ ਚਾਹੀਦਾ ਹੈ। ਬੁਲਾਰਿਆਂ ਨੇ ਸਪੱਸ਼ਟ ਕੀਤਾ ਕਿ ਸਮਾਜ ਨੂੰ ਦਰਪੇਸ਼ ਅਲਾਮਤਾਂ ਲਈ ਇਹ ਰਾਜ ਪ੍ਰਬੰਧ ਜ਼ਿੰਮੇਵਾਰ ਹੈ। ਸਮੁੱਚੇ ਸਮਾਗਮ ਦੌਰਾਨ ਸਟੇਜ ਸੰਚਾਲਨ ਦੀ ਜਿੰਮੇਵਾਰੀ ਸੁਖਦੇਵ ਫਗਵਾੜਾ ਨੇ ਨਿਭਾਈ।

ਸੁਖਦੇਵ ਫਗਵਾੜਾ

**ਇਕਾਈ ਪਟਿਆਲਾ: ਤਰਕਸ਼ੀਲ ਨਾਟਕ ਮੇਲਾ:** ਪਿੰਡ ਸਿੰਬੜੇ ਵਿਖੇ ਯੂਥ ਸੇਵਾਵਾਂ ਕਲੱਬ ਵੱਲੋਂ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਚਮਕੌਰ ਸਾਹਿਬ ਦੀ ਨਾਟਕ ਟੀਮ ਵੱਲੋਂ ਗੁਰਪ੍ਰੀਤ ਕੌਰ ਦੀ ਨਿਰਦੇਸ਼ਨਾਂ ਹੇਠ 'ਬੁੱਤ ਜਾਗ ਪਿਆ', 'ਮਿੱਟੀ ਰੁਦਨ ਕਰੇ' ਅਤੇ 'ਤਮਾਸ਼ਾ ਮੋਇਆਂ ਦਾ' ਸਫਲਤਾ ਪੂਰਵਕ ਖੇਡੇ ਗਏ। ਤਰਕਸ਼ੀਲ ਆਗੂ ਰਾਮ ਕੁਮਾਰ ਅਤੇ ਸੁਖਵਿੰਦਰ ਸਿੰਘ ਵੱਲੋਂ ਜਾਦੂ ਦੇ ਟ੍ਰਿੱਕ ਦਿਖਾਏ ਗਏ। ਇਸ ਪ੍ਰੋਗਰਾਮ ਨੂੰ ਕਰਵਾਉਣ ਵਿੱਚ ਕਲੱਬ ਦੇ ਪ੍ਰਧਾਨ ਕੁਲਦੀਪ ਸਿੰਘ ਅਤੇ ਉਸ ਦੇ ਸਾਥੀਆਂ ਨੇ ਵਿਸ਼ੇਸ਼ ਸਹਿਯੋਗ ਦਿੱਤਾ।

**ਨਾਟਕ ਮੇਲਾ ਪਹਾੜਪੁਰਾ:** ਪਿੰਡ ਪਹਾੜਪੁਰਾ ਵਿਖੇ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ 27 ਮਾਰਚ ਦਿਨ ਐਤਵਾਰ ਨੂੰ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਅਵਾਮ ਰੰਗਮੰਚ ਪਟਿਆਲਾ ਦੀ ਟੀਮ ਵੱਲੋਂ ਹੈਪੀ ਦੀ ਨਿਰਦੇਸ਼ਨਾ ਹੇਠ ਨਾਟਕ '15 ਅਗਸਤ' ਖੇਡਿਆ ਗਿਆ। ਨਾਟਕ ਟੀਮ ਵੱਲੋਂ ਨਸ਼ਿਆਂ, ਅੰਧਵਿਸ਼ਵਾਸਾਂ ਤੇ ਹੋਰ ਸਮਾਜਿਕ ਬੁਰਾਈਆਂ ਖਿਲਾਫ਼ ਨਾਟਕ ਪੇਸ਼ ਕੀਤੇ ਗਏ। ਪਟਿਆਲਾ ਇਕਾਈ ਦੀ ਮੁਖੀ ਬੀਬਾ ਕੁਲਵੰਤ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਦਿਆਂ ਭਾਵਪੂਰਤ ਤਕਰੀਰ ਕੀਤੀ ਜਦਕਿ ਜਾਦੂ ਕਲਾ ਸਿਖਾਉਣ ਲਈ ਰਾਮ ਕੁਮਾਰ ਨੇ ਟ੍ਰਿੱਕ ਵਿਖਾਏ। ਇਸ ਪ੍ਰੋਗਰਾਮ ਨੂੰ ਸਫ਼ਲ ਬਣਾਉਣ ਵਿੱਚ ਅਗਾਂਹਵਧੂ ਕਿਸਾਨ ਭਗਵਾਨ ਸਿੰਘ ਦਾ ਵਿਸ਼ੇਸ਼ ਸਹਿਯੋਗ ਸੀ। ਪਿੰਡ ਦੇ ਲੋਕਾਂ ਨੇ ਇਹ ਪ੍ਰੋਗਰਾਮ ਬਹੁਤ ਹੀ ਪਸੰਦ ਕੀਤਾ।

**ਨਾਟਕ ਮੇਲਾ ਦੇਵੀਗੜ੍ਹ:** ਪਿੰਡ ਦੇਵੀਗੜ੍ਹ ਵਿਖੇ ਲੋਕ ਸੇਵਾ ਮੰਚ ਅਤੇ ਸਰਬ ਭਰਤ ਨੌਜਵਾਨ ਸਭਾ ਦੇਵੀਗੜ੍ਹ ਵੱਲੋਂ ਭਗਤ ਸਿੰਘ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਟੀਮ ਵੱਲੋਂ ਹਰਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਰਾਮ ਕੁਮਾਰ ਅਤੇ ਸੁਖਵਿੰਦਰ ਸਿੰਘ ਨੇ ਜਾਦੂ ਦੇ ਖੇਲ ਵਿਖਾਏ।

**ਤਰਕਸ਼ੀਲ ਪ੍ਰੋਗਰਾਮ ਭੁੱਚੀ:** ਪਿੰਡ ਭੁੱਚੀ ਵਿਖੇ ਪਿੰਡ ਦੀ ਪੰਚਾਇਤ ਅਤੇ ਲੋਕਾਂ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਪਟਿਆਲਾ ਇਕਾਈ ਦੀ ਜੱਥੇਬੰਦਕ ਮੁਖੀ ਬੀਬਾ ਕੁਲਵੰਤ ਕੌਰ ਨੇ ਲੋਕਾਂ ਨੂੰ ਅੰਧਵਿਸ਼ਵਾਸਾਂ 'ਚੋ ਨਿਕਲ ਕੇ ਵਿਗਿਆਨਕ ਸੋਚ ਨਾਲ ਜੁੜਨ ਲਈ ਪ੍ਰੇਰਿਆ। ਤਰਕਸ਼ੀਲਾਂ ਵੱਲੋਂ ਜਾਦੂ ਦੇ ਟ੍ਰਿੱਕ ਵਿਖਾਏ ਗਏ ਤੇ ਪੁਸਤਕਾਂ ਦੀ ਸਟਾਲ ਲਗਾਈ ਗਈ।

**ਅਤੈਪੁਰ ਸਕੂਲ ਪ੍ਰੋਗਰਾਮ:** ਪਿੰਡ ਅਤੈਪੁਰ ਦੇ ਸਰਕਾਰੀ ਐਲੀਮੈਂਟਰੀ ਸਕੂਲ ਵਿਖੇ ਨਹਿਰੂ ਯੁਵਕ ਕਲੱਬ ਵੱਲੋਂ ਪੰਜਵੀ ਜਮਾਤ ਵਿੱਚੋਂ ਵਧੀਆ ਅੰਕ ਲੈ ਕੇ ਪ੍ਰੀਖਿਆ ਪਾਸ ਕਰਨ ਵਾਲੇ ਵਿਦਿਆਰਥੀਆਂ ਨੂੰ ਸਨਮਾਨਿਤ ਕਰਨ ਲਈ ਇਨਾਮ ਵੰਡ ਸਮਾਰੋਹ ਕਰਵਾਇਆ ਗਿਆ। ਇਸ ਪ੍ਰੋਗਰਾਮ ਵਿੱਚ ਪਟਿਆਲਾ ਇਕਾਈ ਵੱਲੋਂ ਤਰਕਸ਼ੀਲ ਆਗੂ ਰਾਮ ਕੁਮਾਰ, ਘਨਸ਼ਾਮ ਜੋਸ਼ੀ ਅਤੇ ਪਵਨ ਸਪਰਾ ਨੇ ਸ਼ਿਰਕਤ ਕੀਤੀ। ਤਰਕਸ਼ੀਲਾਂ ਨੇ ਜਾਦੂ ਦੇ ਖੇਲ ਵਿਖਾਏ।

**ਸ਼ੇਖੂਪੁਰਾ ਸਕੂਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਸਰਕਾਰੀ ਸੀਨੀ: ਸੈਕੰ: ਸਕੂਲ ਸ਼ੇਖੂਪੁਰਾ ਵਿਖੇ ਸਕੂਲ ਸਟਾਫ਼ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੌਕੇ ਪਟਿਆਲਾ ਇਕਾਈ ਦੀ ਜੱਥੇਬੰਦਕ ਮੁਖੀ ਕੁਲਵੰਤ ਕੌਰ ਨੇ ਸਮਾਜ ਵਿੱਚ ਫੈਲੇ ਜਨਮ, ਵਿਆਹ ਅਤੇ ਮੌਤ ਨਾਲ ਸੰਬੰਧਤ ਵਹਿਮਾਂ ਬਾਰੇ

## ਹੁਸ਼ਿਆਰਪੁਰ 'ਚ ਫ਼ਿਲਮ ਸ਼ੋਅ

ਬੱਚਿਆਂ ਨੂੰ ਵਿਸਥਾਰ ਨਾਲ ਦੱਸਿਆ। ਸੁਖਵਿੰਦਰ ਸਿੰਘ ਨੇ ਆਪਣੇ ਨਾਲ ਲਿਆਂਦੇ ਸਾਹਿਤ ਬਾਰੇ ਬੱਚਿਆਂ ਨੂੰ ਦੱਸਿਆ। ਇਸ ਮੌਕੇ ਸਕੂਲ ਦੀ ਪ੍ਰਿੰਸੀਪਲ ਮੈਡਮ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ।

ਰਮਣੀਕ ਸਿੰਘ, ਪਟਿਆਲਾ

**ਸੈਮੀਨਾਰ:** ਪਟਿਆਲਾ ਇਕਾਈ ਵੱਲੋਂ ਬਦਲਵੇਂ ਸਭਿਆਚਾਰ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਭੂਰਾ ਸਿੰਘ ਮਹਿਮਾ ਸਰਜਾ ਮੁੱਖ ਵਕਤਾ ਦੇ ਤੌਰ ਤੇ ਸ਼ਾਮਲ ਹੋਏ। ਉਨ੍ਹਾਂ ਸੈਮੀਨਾਰ 'ਚ ਬੋਲਦਿਆਂ ਆਖਿਆ ਕਿ ਕਿਹਾ ਕਿ ਅੱਜ ਦਾ ਕਾਰਪੋਰੇਸਟ ਜਗਤ ਖਪਤਵਾਦ ਨੂੰ ਲੋਕਾਂ ਦੀਆਂ ਲੋੜਾਂ ਕਹਿ ਕੇ ਪ੍ਰਚਾਰ ਰਿਹਾ ਹੈ। ਉਹ ਬੇਲੋੜੀਆਂ ਚੀਜ਼ਾਂ ਨੂੰ ਆਪਣੇ ਮੁਨਾਫੇ ਲਈ ਉਤਪਾਦਨ ਕਰਦਾ ਹੈ ਅਤੇ ਫਿਰ ਮੀਡੀਆ ਦੀ ਮਦਦ ਨਾਲ ਇਸ ਦਾ ਪ੍ਰਚਾਰ ਕੀਤਾ ਜਾਂਦਾ ਹੈ, ਜਿਸ ਦੇ ਚਲਦਿਆਂ ਨਵੀਆਂ ਆਰਥਿਕ ਨੀਤੀਆਂ ਦੇ ਵਿੱਚ ਕ੍ਰਿਕਟ ਵਰਗੀਆਂ ਖੇਡਾਂ ਨੂੰ ਸ਼ਾਮਲ ਕਰਕੇ ਮੰਡੀ ਵਿੱਚ ਮਨ ਭਾਉਂਦਾ ਮਾਲ ਵੇਚਿਆ ਜਾ ਰਿਹਾ ਹੈ। ਡਾ. ਦਰਸ਼ਨ ਪਾਲ ਨੇ ਕਿਹਾ ਕਿ ਜਿੰਨਾ ਚਿਰ ਸਾਡਾ ਸਮਾਜ ਆਰਥਿਕ ਤੌਰ 'ਤੇ ਬਰਾਬਰ ਨਹੀਂ ਹੁੰਦਾ, ਰੀਤੀ ਰਿਵਾਜ਼ਾਂ ਵਿੱਚ ਵੀ ਵਖਰੇਵਾਂ ਬਣਿਆ ਰਹੇਗਾ। ਸੁਸਾਇਟੀ ਦੇ ਸੂਬਾ ਆਗੂ ਰਾਮ ਸਿੰਘ ਬੰਗ ਨੇ ਵੀ ਆਪਣੇ ਵਿਚਾਰ ਰੱਖੇ। ਇਸ ਸੈਮੀਨਾਰ ਵਿੱਚ ਸੁਸਾਇਟੀ ਦੀ ਇਕਾਈ ਆਗੂ ਬੀਬਾ ਕੁਲਵੰਤ ਕੌਰ, ਜੋਨ ਦੇ ਮੀਡੀਆ ਮੁਖੀ ਸ੍ਰੀ ਸੁਰਿੰਦਰਪਾਲ ਨੇ ਵੀ ਸੰਬੋਧਨ ਕੀਤਾ। ਇਸ ਸਮਾਗਮ 'ਚ ਸਟੇਜ਼ ਸਕੱਤਰ ਦੀ ਭੂਮਿਕਾ ਸ੍ਰੀ ਰਾਮ ਕੁਮਾਰ ਨੇ ਨਿਭਾਈ। ਹੋਰਨਾਂ ਤੋਂ ਇਲਾਵਾ ਇਸ ਮੌਕੇ ਤਰਕਸ਼ੀਲ ਕਿਤਾਬਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ।

ਸਾਹਿਲ, ਪਟਿਆਲਾ

**ਜੋਨ ਮਾਨਸਾ: ਇਕਾਈ ਬੁਢਲਾਡਾ: ਤਰਕਸ਼ੀਲ ਮੇਲਾ:**

ਇਸ ਇਕਾਈ ਵੱਲੋਂ ਸ਼ਹੀਦ ਊਧਮ ਸਿੰਘ ਸਪੋਰਟਸ ਕਲੱਬ ਪਿੰਡ ਰੱਲੀ ਦੇ ਸਾਂਝੇ ਸਹਿਯੋਗ ਨਾਲ ਪਿੰਡ ਰੱਲੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ 'ਪ੍ਰੇਤ' ਅਤੇ 'ਝੱਲੀ ਕਿੱਥੇ ਜਾਵੇ' ਨਾਟਕ ਖੇਡੇ ਗਏ।

ਕਲੱਬ ਦੇ ਪ੍ਰਧਾਨ ਦਰਸ਼ਨ ਸਿਘ ਨੰਬਰਦਾਰ ਅਤੇ ਸਮੂਹ ਮੈਂਬਰਾਂ ਨੇ ਤਰਕਸ਼ੀਲ ਮੇਲੇ ਨੂੰ ਸਫ਼ਲ ਬਣਾਉਣ ਲਈ ਭਰਪੂਰ ਯਤਨ ਕੀਤੇ। ਇਕਾਈ ਦੇ ਜਥੇਬੰਦਕ ਮੁਖੀ ਜਸਵੀਰ ਸੋਨੀ, ਵਿੱਤ ਵਿਭਾਗ ਮੁਖੀ ਜਗਜੀਤ ਹਸਨਪੁਰ, ਮੀਡੀਆ ਵਿਭਾਗ ਮੁਖੀ ਭੋਲਾ ਨੰਬਰਦਾਰ, ਤਰਕਸ਼ੀਲ ਮੈਂਬਰ ਜਸਵਿੰਦਰ ਰੱਲੀ, ਸੱਤਪਾਲ ਰੱਲੀ, ਗੁਰਦੀਪ ਰੱਲੀ ਆਦਿ ਨੇ ਮੇਲੇ ਦੀ ਸਫਲਤਾ ਲਈ ਭਰਪੂਰ ਯਤਨ ਜੁਟਾਏ। ਸਰਪੰਚ ਦਰਸ਼ਨ ਸਿੰਘ ਤੇ ਜਥੇਦਾਰ ਗੁਰਚਰਨ ਸਿੰਘ ਨੇ ਨਾਟਕ ਟੀਮ ਤੇ ਪ੍ਰਬੰਧਕ ਇਕਾਈ ਦਾ ਧੰਨਵਾਦ ਕੀਤਾ।

ਜਸਵੀਰ ਸੋਨੀ

**ਜੋਨ ਚੰਡੀਗੜ੍ਹ: ਇਕਾਈ ਮੁਹਾਲੀ: ਕਾਲਜ ਪ੍ਰੋਗਰਾਮ:** ਇਸ ਇਕਾਈ ਵੱਲੋਂ ਚੰਡੀਗੜ੍ਹ ਗਰੁੱਪ ਆਫ਼ ਕਾਲਜਿਜ਼ ਲਾਂਡਰਾਂ ਦੇ ਇਲੈਕਟ੍ਰੋਨਿਕ ਵਿਭਾਗ ਦੇ ਸੱਦੇ 'ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੌਕੇ ਜ਼ੋਨ ਜਥੇਬੰਦਕ ਮੁੱਖੀ ਜਰਨੈਲ ਕ੍ਰਾਂਤੀ ਨੇ ਤਰਕਸ਼ੀਲਾਂ ਦੇ ਉਦੇਸ਼ਾਂ ਬਾਰੇ ਸਪੱਸ਼ਟ ਕੀਤਾ। ਪ੍ਰੋਗਰਾਮ ਦੌਰਾਨ ਲੈਬ ਅਸਿਸਟੈਂਟ ਬਲਵਿੰਦਰ ਕੌਰ, ਤਰਕਸ਼ੀਲ ਮੈਂਬਰ ਕੁਲਵਿੰਦਰ ਨਗਾਰੀ, ਸੁਖਵੀਰ ਨਗਾਰੀ, ਨੀਰਜ, ਹਰਪ੍ਰੀਤ, ਕੁਲਵੰਤ ਬੰਟੀ ਤੇ ਸਟਾਫ਼ ਆਦਿ ਨੇ ਭਰਪੂਰ ਸਹਿਯੋਗ ਦਿੱਤਾ।

**ਹੁਸ਼ਿਆਰਪੁਰ 'ਚ ਫਿਲਮ ਸ਼ੋਅ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਵਿਚਾਰ ਮੰਚ ਦੇ ਸਹਿਯੋਗ ਨਾਲ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਸ਼ਹੀਦੀ ਦਿਨ ਨੂੰ ਸਲਾਮੀ ਦੇਣ ਲਈ ਨੇੜਲੇ ਪਿੰਡ ਹੁਸ਼ਿਆਰਪੁਰ ਵਿਖੇ 'ਤਰਕਸ਼ੀਲ ਫਿਲਮ ਸ਼ੋਅ' ਕਰਵਾਇਆ ਗਿਆ। ਇਸ ਸ਼ੋਅ ਦੋ ਫਿਲਮਾਂ 'ਤਰਕ ਦੀ ਸਾਣ 'ਤੇ' ਸੀਰੀਅਲ ਵਿੱਚੋਂ 'ਉਡਣਾ ਬਾਬਾ' ਅਤੇ ਸੀਰੀਅਲ 'ਜਾਦੂ-ਟੂਣਾ' ਵਿੱਚੋਂ 'ਆਪਣੇ ਆਪ ਅੱਗਾਂ ਕਿਉਂ ਦੇ ਕਿਵੇਂ ਲਗਦੀਆਂ ਹਨ' ਦਿਖਾਈਆਂ ਗਈਆਂ। ਤਰਕਸ਼ੀਲ ਆਗੂ ਜਰਨੈਲ ਕ੍ਰਾਂਤੀ ਨੇ ਵਿਸਥਾਰ ਨਾਲ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਬਾਰੇ ਜਾਣਕਾਰੀ ਦਿੱਤੀ। ਪ੍ਰੋਗਰਾਮ ਵਿੱਚ ਸ਼ਹੀਦ ਭਗਤ ਸਿੰਘ ਵਿਚਾਰ ਮੰਚ ਦੇ ਸਰਗਰਮ ਵਰਕਰਾਂ ਗੋਰਾ ਹੁਸ਼ਿਆਰਪੁਰੀ, ਦਲਵੀਰ, ਹਰਵਿੰਦਰ, ਜੱਸੀ, ਚਰਨਜੀਤ, ਹਰਦੀਪ, ਕੁਲਵੰਤ ਬੰਟੀ, ਸੁਰਮੁਖ ਭੁੱਲਰ, ਧਰਮਿੰਦਰ, ਸਾਬਕਾ ਸਰਪੰਚ ਗੁਰਮੇਲ ਸਿੰਘ, ਮਾ. ਸੁਦੇਸ਼, ਹਰਵਿੰਦਰ ਕੌਰ, ਰੁਮਾਲ ਕੌਰ, ਸਵਿੰਦਰ ਕੌਰ, ਹਰਪ੍ਰੀਤ ਕੌਰ, ਜਸਵੰਤ ਮੋਹਾਲੀ ਆਦਿ ਨੇ ਭਰਵਾਂ ਸਹਿਯੋਗ ਦਿੱਤਾ।

**ਹੋਣਹਾਰ ਵਿਦਿਆਰਥੀਆਂ ਦਾ ਸਨਮਾਨ:** ਇਸ ਇਕਾਈ ਵੱਲੋਂ ਸ.ਪ੍ਰ.ਸ. ਬਡਮਾਜਰਾ (ਮੋਹਾਲੀ) ਦੇ ਪਹਿਲੀ ਤੋਂ ਪੰਜਵੀਂ ਤੱਕ ਪਹਿਲੀਆਂ, ਦੂਜੀਆਂ ਤੇ ਤੀਜੀਆਂ ਪੁਜੀਸ਼ਨਾਂ ਹਾਸਲ ਕਰਨ ਵਾਲੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਇਸ ਮੌਕੇ ਹਾਜ਼ਰ

## ਸ਼ਾਹਕੋਟ 'ਚ ਸੈਮੀਨਾਰ

ਬੱਚਿਆਂ, ਅਧਿਆਪਕਾਂ ਤੇ ਮਾਪਿਆਂ ਲਈ ਤਰਕਸ਼ੀਲ ਪ੍ਰੋਗਰਾਮ ਵੀ ਪੇਸ਼ ਕੀਤਾ ਗਿਆ। ਇਸ ਮੌਕੇ ਇਕਾਈ ਦੇ ਮੁਖੀ ਸਤਨਾਮ ਦਾਊਂ ਨੇ ਵਿਦਿਆਰਥੀਆਂ ਨੂੰ ਜਾਦੂ ਦੇ ਟਰਿੱਕਾਂ ਰਾਹੀਂ ਵਹਿਮਾਂ ਭਰਮਾਂ 'ਚੋਂ ਕੱਢਿਆ ਤੇ ਉਨ੍ਹਾਂ ਵਲੋਂ ਕਈ ਟਰਿੱਕ ਵਿਦਿਆਰਥੀਆਂ ਨੂੰ ਸਿਖਾਏ ਵੀ ਗਏ। ਇਸ ਮੌਕੇ ਤਰਕਸ਼ੀਲਾਂ ਵੱਲੋਂ ਵਿਦਿਆਰਥੀਆਂ ਨੂੰ ਪੜ੍ਹਾਈ ਵਿੱਚ ਆਮ ਵਰਤੋਂ ਆਉਣ ਵਾਲੀ ਸਮੱਗਰੀ ਦਿੱਤੀ ਗਈ। ਜ਼ੋਨ ਚੰਡੀਗੜ੍ਹ ਦੇ ਮੀਡੀਆ ਮੁਖੀ ਜਰਨੈਲ ਕ੍ਰਾਂਤੀ ਨੇ ਵੀ ਸੰਬੋਧਨ ਕੀਤਾ। ਤਰਕਸ਼ੀਲਾਂ ਦੇ ਪੂਰੇ ਪ੍ਰੋਗਰਾਮ ਦੌਰਾਨ ਮਾਪਿਆਂ, ਅਧਿਆਪਕਾਂ ਤੇ ਵਿਦਿਆਰਥੀਆਂ ਨੇ ਭਰਪੂਰ ਰੂਚੀ ਵਿਖਾਈ ਤੇ ਸਵਾਲਾਂ-ਜਵਾਬਾਂ ਦਾ ਦੌਰ ਵੀ ਚੱਲਿਆ।

**ਨੌਜਵਾਨਾਂ ਦੀ ਸਕੂਲਿੰਗ:** ਸ਼ਹੀਦ ਭਗਤ ਸਿੰਘ ਵਿਚਾਰ ਮੰਚ ਹੁਸ਼ਿਆਰਪੁਰ ਦੇ ਸੱਦੇ 'ਤੇ ਇਕਾਈ ਮੋਹਾਲੀ ਵੱਲੋਂ ਮੈਂਬਰ ਨੌਜਵਾਨਾਂ ਦੀ ਅੰਧ ਵਿਸ਼ਵਾਸਾਂ, ਨਸ਼ੇ, ਆਦਿ ਵਿਸ਼ਿਆਂ ਸਬੰਧੀ ਸਕੂਲਿੰਗ ਕੀਤੀ ਗਈ। ਇਸ ਪ੍ਰੋਗਰਾਮ ਵਿੱਚ ਬੁਲਾਰੇ ਦੇ ਤੌਰ 'ਤੇ ਜਰਨੈਲ ਕ੍ਰਾਂਤੀ ਤੇ ਸਤਨਾਮ ਦਾਊਂ ਸ਼ਾਮਲ ਹੋਏ। ਪ੍ਰੋਗਰਾਮ ਦੇ ਅੰਤ ਵਿੱਚ ਮੰਚ ਵੱਲੋਂ ਹੋਣਹਾਰ ਵਿਦਿਆਰਥੀਆਂ ਦੀ ਸਨਮਾਨ ਵੀ ਕੀਤਾ ਗਿਆ।

ਹਰਪ੍ਰੀਤ, ਮੀਡੀਆ ਮੁਖੀ ਇਕਾਈ ਮੋਹਾਲੀ

**ਇਕਾਈ ਖਰੜ: ਮਦਨਹੇੜੀ ਵਿੱਚ ਤਰਕਸ਼ੀਲ ਫ਼ਿਲਮ ਸ਼ੋਅ:** ਪਿੰਡ ਮਦਨਹੇੜੀ ਵਿੱਚ ਇਸ ਇਕਾਈ ਵੱਲੋਂ ਤਰਕਸ਼ੀਲ ਫਿਲਮ ਸ਼ੋਅ ਕਰਵਾਇਆ ਗਿਆ ਜਿਸ ਵਿੱਚ ਦੋ ਨਾਟਕ 'ਰੋੜੇ ਵੱਜਣਾ' ਅਤੇ 'ਉੱਡਣ ਬਾਬਾ' ਦਿਖਾਏ ਗਏ। ਇਸ ਮੌਕੇ ਬੋਲਦਿਆਂ ਤਰਕਸ਼ੀਲ ਆਗੂ ਗੁਰਮੀਤ ਖਰੜ ਨੇ ਲੋਕਾਂ ਨੂੰ ਇਸ ਸੋਚ ਨਾਲ ਜੁੜਨ ਲਈ ਪ੍ਰੇਰਿਆ। ਇਕਾਈ ਮੁਖੀ ਕਰਮਜੀਤ ਸਕਰੁੱਲਾਂਪੁਰੀ ਨੇ ਪਿੰਡ ਵਾਸੀਆਂ ਤੋਂ ਤਰਕਸ਼ੀਲ ਵਿਚਾਰਾਂ ਦੇ ਪਸਾਰ ਲਈ ਸਹਿਯੋਗ ਮੰਗਿਆ। ਇਸ ਪਿੰਡ ਦੇ ਵਸਨੀਕ ਭੁਪਿੰਦਰ ਮਦਨ ਹੇੜੀ ਨੇ ਸ਼ੋਅ 'ਚ ਪਹੁੰਚੇ ਲੋਕਾਂ ਦਾ ਧੰਨਵਾਦ ਕੀਤਾ। ਮੋਹਾਲੀ ਇਕਾਈ ਦੇ ਮੁਖੀ ਸਤਨਾਮ ਦਾਊਂ, ਖਰੜ ਇਕਾਈ ਦੇ ਵਿੱਤ ਮੁਖੀ ਵਿਕਰਮਜੀਤ ਸੋਨੀ, ਕੁਲਵਿੰਦਰ ਨਗਾਰੀ, ਜੱਗੀ ਸਿੰਬਲਮਾਜਰਾ, ਬਲਵਿੰਦਰ ਸਿੰਘ ਤੇ ਪੰਚ ਜਸਵਿੰਦਰ ਸਿੰਘ ਆਦਿ ਆਗੂਆਂ ਨੇ ਪ੍ਰੋਗਰਾਮ ਦੀ ਸਫ਼ਲਤਾ ਲਈ ਅਹਿਮ ਯੋਗਦਾਨ ਪਾਇਆ। ਗੁਰਮੀਤ ਖਰੜ

**ਇਕਾਈ ਮੁਕਤਸਰ-ਲੱਖੇਵਾਲੀ: ਸ਼ੋਕ ਸਮਾਰੋਹ ਤੇ ਪੁਸਤਕ ਪ੍ਰਦਰਸ਼ਨੀ:** ਇਸ ਇਕਾਈ ਦੀ ਪਹਿਲ ਕਦਮੀ ਤੇ ਮਲੋਟ ਇਕਾਈ ਦੇ ਆਗੂ ਰਮੇਸ਼ ਅਰਨੀਵਾਲਾ ਦੇ ਸਹਿਯੋਗ ਨਾਲ ਮੰਡੀ ਡੱਬਵਾਲੀ ਦੇ ਵਿਸ਼ਵਕਰਮਾ ਮੰਦਰ ਵਿਖੇ ਇਸ ਇਲਾਕੇ 'ਚ ਵਿੱਦਿਅਕ ਖੇਤਰ ਵਿੱਚ ਭਰਵਾਂ ਯੋਗਦਾਨ ਪਾਉਣ ਵਾਲੇ ਸੁਹਿਰਦ ਅਧਿਆਪਕ ਸਹਿਜਿੰਦਰ ਸਿੰਘ ਭਾਟੀ, ਸ਼ੇਰਗੜ੍ਹ ਦੀਆਂ ਅੰਤਮ ਰਸਮਾਂ ਤੇ ਕੀਤੇ ਗਏ ਸ਼ੋਕ ਸਮਾਗਮ ਵਿੱਚ ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਸਮਾਰੋਹ 'ਚ ਜੁੜੇ ਲੋਕਾਂ ਨੇ ਪ੍ਰਦਰਸ਼ਨੀ ਤੋਂ ਤਰਕਸ਼ੀਲ ਪੁਸਤਕਾਂ ਖਰੀਦੀਆਂ ਤੇ ਇਸ ਉੱਦਮ ਦੀ ਸਰਾਹਨਾ ਕੀਤੀ। ਇਸ ਮੌਕੇ ਤਰਕਸ਼ੀਲ ਆਗੂ ਰਾਮ ਸਵਰਨ ਲੱਖੇਵਾਲੀ ਤੇ ਪਰਮਿੰਦਰ ਖੋਖਰ ਵੀ ਹਾਜ਼ਰ ਸਨ।

ਬਲਦੇਵ ਸਿੰਘ ਲੱਧੂਵਾਲਾ

**ਇਕਾਈ ਸ਼ਾਹਕੋਟ:** ਸੈਮੀਨਾਰ : ਇਸ ਇਕਾਈ ਵੱਲੋਂ ਸ਼ਾਹਕੋਟ ਵਿਖੇ 'ਕੁਦਰਤ ਪ੍ਰਤੀ ਤਰਕਸ਼ੀਲ ਪਹੁੰਚ' ਵਿਸ਼ੇ 'ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਰਾਜਪਾਲ ਸਿੰਘ ਮੁੱਖ ਵਕਤਾ ਵਜੋਂ ਸ਼ਾਮਲ ਹੋਏ। ਉਹਨਾਂ ਆਪਣੀ ਤਕਰੀਰ ਵਿੱਚ ਕੁਦਰਤ ਪ੍ਰਤੀ ਦੋ ਪਹੁੰਚਾਂ ਦਾ ਜ਼ਿਕਰ ਕਰਦਿਆਂ ਆਖਿਆ ਕਿ ਦੂਸਰੀ ਪਹੁੰਚ ਅਧੀਨ ਬਨਾਵਟੀ ਲੋੜਾਂ ਦੀ ਪੂਰਤੀ ਲਈ ਕੁਦਰਤੀ ਸਾਧਨਾਂ ਦਾ ਅੰਨ੍ਹੇਵਾਹ ਉਜਾੜਾ ਕੀਤਾ ਜਾ ਰਿਹਾ ਹੈ। ਉਹਨਾਂ ਤਰਕਸ਼ੀਲ ਜੀਵਨ ਢੰਗ ਅਪਨਾਉਣ ਦਾ ਸੱਦਾ ਦਿੰਦਿਆਂ ਕੁਦਰਤ ਦੀ ਗੁਲਾਮੀ ਅਤੇ ਕੁਦਰਤ ਦੀ ਬਰਬਾਦੀ ਵਾਲੀ ਪਹੁੰਚ ਦੀ ਬਜਾਏ ਮਨੁੱਖ ਅਤੇ ਕੁਦਰਤ ਦਰਮਿਆਨ ਸੁਖਾਵੇਂ ਅਤੇ ਸੰਤੁਲਨ ਸਬੰਧ ਬਣਾਉਣ ਦਾ ਰਾਹ ਅਪਨਾਉਣ ਦੀ ਲੋੜ ਤੇ ਜ਼ੋਰ ਦਿੱਤਾ। ਸੈਮੀਨਾਰ ਵਿੱਚ ਸਥਾਨਕ ਤਰਕਸ਼ੀਲ ਆਗੂਆਂ ਤੋਂ ਇਲਾਵਾ ਇਲਾਕੇ ਦੇ ਸਮਾਜ ਪ੍ਰਤੀ ਸੰਜੀਦਾ ਲੋਕ ਹਾਜ਼ਰ ਸਨ। ਗਿਆਨ ਸੈਦਪੁਰੀ

**ਇਕਾਈ ਭਦੌੜ-** ਤਰਕਸ਼ੀਲ ਮੇਲਾ **'ਛੰਨਾਂ ਗੁਲਾਬ ਸਿੰਘ'** ਪਿੰਡ ਦੀ ਪੰਚਾਇਤ ਤੇ ਭਾਕਿਯੂ ਵੱਲੋਂ ਇਸ ਇਕਾਈ ਦੇ ਸਹਿਯੋਗ ਨਾਲ 23 ਮਾਰਚ ਦੇ ਸ਼ਹੀਦਾਂ ਦੀ ਯਾਦ 'ਚ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਵਿੱਚ ਸਰਪੰਚ ਨਿਰਭੈ ਸਿੰਘ, ਬਲਜੀਤ ਸਿੰਘ ਤੇ ਰਜਿੰਦਰ ਭਦੌੜ ਨੇ ਆਪਣੇ ਵਿਚਾਰ ਪੇਸ਼ ਕੀਤੇ। ਜਾਦੂ ਸ਼ੋਅ ਬਲਵੀਰ ਸੰਧੂ ਕਲਾਂ ਨੇ ਦਿਖਾਏ। ਮੰਚ ਸੰਚਾਲਨ ਦੀ ਭੂਮਿਕਾ ਗੁਰਮੀਤ ਸਿੰਘ ਭੋਲਾ ਨੇ ਨਿਭਾਈ। ਇਸ ਇਕਾਈ ਦੇ ਸਹਿਯੋਗ ਨਾਲ **ਪਿੰਡ ਸੈਦੋਕੇ** ਵਿਖੇ ਮਨਜੀਤ ਸਿੰਘ ਦੀ ਯਾਦ ਵਿੱਚ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦੀ ਮੁੱਖ ਜਿੰਮੇਵਾਰੀ ਮਾ: ਸ਼ਿੰਗਾਰਾ ਸਿੰਘ ਅਤੇ ਮਾ: ਕੌਰ ਸਿੰਘ ਆਦਿ ਨੇ ਨਿਭਾਈ। ... ਬਲਵੀਰ ਸੰਧੂ




ਮੈਂ ਤਰਕਸ਼ੀਲ ਮੈਗਜ਼ੀਨ ਦੀ ਦਿਲੀ ਪ੍ਰਸ਼ੰਸ਼ਾ ਕਰਦਾ ਹਾਂ ਜਿਸ ਨੇ ਤਰਕਸ਼ੀਲ ਬਣਾਇਆ ਤੇ ਜ਼ਿੰਦਗੀ ਵਿਚ ਅੱਗੇ ਵਧਣ ਲਈ ਸਹੀ ਦਿਸ਼ਾ ਪ੍ਰਦਾਨ ਕੀਤੀ।

**ਵਿਜੇ ਅਰੋੜਾ, ਐਮ. ਐਸ. ਸੀ ਬਠਿੰਡਾ**

ਔਰਤ ਦਿਵਸ ਨੂੰ ਸਮਰਪਿਤ ਮਾਰਚ ਅਪ੍ਰੈਲ ਅੰਕ ਕਾਫੀ ਵਧੀਆ ਲੱਗਾ। ਤੁਸੀਂ ਸਮਾਜ ਵਿੱਚ ਅੰਧਵਿਸ਼ਵਾਸਾਂ ਦੇ ਖਾਤਮੇ ਲਈ ਵਧੀਆ ਕੰਮ ਕਰ ਰਹੇ ਹੋ। ਮਨਜੀਤ ਘਣਗਸ ਨੇ ਸਾਨੂੰ 'ਤਰਕਸ਼ੀਲ' ਨਾਲ ਜੋੜਿਆ ਹੈ। ਸਮਾਜ ਲਈ ਲਾਹੇਵੰਦ ਤੇ ਸਾਰਥਕ ਉਪਰਾਲਿਆਂ ਲਈ ਤੁਸੀਂ ਵਧਾਈ ਦੇ ਪਾਤਰ ਹੋ।

**ਚਮਕੌਰ ਸਿੰਘ ਘਣਗਸ, ਸਮਰਾਲਾ (ਲੁਧਿਆਣਾ)**

ਮਈ ਜੂਨ 2011 ਦੇ ਅੰਕ ਦਾ ਸਮੁੱਚਾ ਮੈਟਰ ਪ੍ਰਭਾਵਸ਼ਾਲੀ ਸੀ। ਮੁੱਖ ਪੰਨੇ ਦਾ ਚਿਤਰ ਖਿੱਚ ਭਰਪੂਰ ਸੀ। ਵਿਸ਼ੇਸ਼ ਅੰਕ ਤੇ ਸਖਤ ਮਿਹਨਤ ਖਰਚ ਕੀਤੀ ਜਾਪਦੀ ਹੈ। ਇਸ ਅੰਕ ਨੇ ਸੁਸਾਇਟੀ ਦੀ ਸਮਝ ਅਤੇ ਇਤਿਹਾਸ ਨੂੰ ਆਪਣੇ ਵਿੱਚ ਸਮੋ ਲਿਆ ਹੋਇਆ ਹੈ। ਇਸ ਅੰਕ ਤੋਂ ਖੁਸ਼ ਹੋ ਕੇ ਡਾ. ਹੇਮ ਕਿਰਨ ਰੋਪੜ ਨੇ 1000 ਰੁਪਏ ਅਤੇ ਮਾਸਟਰ ਦਰਸ਼ਨ ਸਿੰਘ ਖੇੜ੍ਹੀ ਸਲਾਬਤਪੁਰ ਨੇ 500 ਰੁਪਏ ਮੈਗਜ਼ੀਨ ਨੂੰ ਮਾਇਕ ਸਹਾਇਤਾ ਭੇਜੀ ਹੈ। ਵਿਸ਼ੇਸ਼ ਅੰਕ ਦੀਆਂ ਅਦਾਰੇ ਨੂੰ ਮੁਬਾਰਕਾਂ। ਕਿਤੇ-ਕਿਤੇ ਪਰੂਫ ਰੀਡਿੰਗ ਦੀਆਂ ਗਲਤੀਆਂ ਰੜਕਦੀਆਂ ਰਹੀਆਂ। ਪਾਠਕਾਂ ਦੀਆਂ ਚਿੱਠੀਆਂ ਦੇ ਜਵਾਬ ਜਰੂਰ ਦਿਆ ਕਰੋ। ਲੇਖਕਾਂ ਨੂੰ ਮਿਹਨਤਾਨਾ ਦੇਣ ਬਾਰੇ ਅਦਾਰੇ ਨੇ ਕੀ ਵਿਚਾਰ ਕੀਤੀ ਹੈ ?

**ਅਜੀਤ ਪ੍ਰਦੇਸੀ , ਰੋਪੜ**

ਤਰਕਸ਼ੀਲ ਮੈਗਜ਼ੀਨ ਦੇ 25 ਵਰ੍ਹੇ ਪੂਰੇ ਹੋਣ 'ਤੇ ਵਿਸ਼ੇਸ਼ ਅੰਕ ਜਾਰੀ ਕਰਨਾ ਸ਼ਲਾਘਾਯੋਗ ਕਦਮ ਹੈ। ਇਹ ਅੰਕ ਪੜ੍ਹ ਕੇ ਨਵੇਂ ਪਾਠਕਾਂ ਦੇ ਸੁਸਾਇਟੀ ਪ੍ਰਤੀ ਸ਼ੰਕੇ ਦੂਰ ਹੋਏ ਹਨ। ਮੈਗਜ਼ੀਨ ਵਿੱਚ ਆਮ ਪਾਠਕਾਂ ਲਈ ਜ਼ਿਆਦਾ ਮੈਟਰ ਸੀ ਜੋ ਕਿ ਵਧੀਆ ਲੱਗਾ। ਨਵੇਂ ਅੰਕ ਵਿੱਚ ਸਾਰੇ ਲੇਖ ਤੇ ਹੋਰ ਸਮੱਗਰੀ ਸ਼ਲਾਘਾਯੋਗ ਸੀ। ਹਵਾ ਵਿੱਚ ਲਿਖੇ ਹਰਫ਼ਾਂ ਦੇ ਕਾਲਮ ਦੇ ਪੇਜ਼ਾਂ ਵਿੱਚ ਵਾਧਾ ਹੋਣਾ ਚਾਹੀਦਾ ਹੈ। ਅਜੇ ਵੀ ਮੁੱਢਲੇ ਪੇਜ ਯਾਨੀ ਕਿ ਕਵਰ ਪੇਜ਼ ਵਿੱਚ ਸੁਧਾਰ ਦੀ ਲੋੜ ਹੈ। ਇਹ ਆਮ ਲੋਕਾਂ ਦੀ ਸਮਝ ਆਉਣਾ ਚਾਹੀਦਾ ਹੈ।

**ਹਰਪ੍ਰੀਤ, ਮੀਡੀਆ ਮੁੱਖੀ ਜੋਨ ਚੰਡੀਗੜ੍ਹ**

ਸਿਲਵਰ ਜੁਬਲੀ ਅੰਕ ਦੀਆਂ ਸਾਰੀਆਂ ਰਚਨਾਵਾਂ ਕਾਬਿਲ-ਏ-ਤਾਰੀਫ਼ ਸਨ। ਮੈਗਜ਼ੀਨ 'ਚ ਛਪੀਆਂ ਰਚਨਾਵਾਂ ਨੇ ਆਪਣੀਆਂ ਤੇ ਤਰਕਸ਼ੀਲ ਲਹਿਰ ਦੀਆਂ ਨਾ ਭੁੱਲਣਯੋਗ ਯਾਦਾਂ ਤਾਜ਼ਾ ਕਰਵਾ ਦਿੱਤੀਆਂ। ਵਿਗਿਆਨਕ ਦ੍ਰਿਸ਼ਟੀਕੋਣ ਦੇ ਖੇਤਰ 'ਚ 'ਤਰਕਸ਼ੀਲ' ਹੀ ਇੱਕੋ-ਇੱਕ ਅਜਿਹਾ ਮੈਗਜ਼ੀਨ ਹੈ, ਜਿਹੜਾ ਪਾਠਕਾਂ ਦੇ ਦਿਲੋ-ਦਿਮਾਗ਼ ਤੇ ਤਰਕਸ਼ੀਲਤਾ ਦਾ ਚਾਨਣ ਬਖ਼ੇਰਨ ਦੇ ਨਾਲ-ਨਾਲ ਸਮਾਜ ਨੂੰ ਵਿਗਿਆਨਕ ਅਤੇ ਸਿਹਤਮੰਦ ਸੇਧ ਦੇਣ ਦੀ ਵੱਡੀ ਜ਼ਿੰਮੇਵਾਰੀ ਲਗਾਤਾਰ ਨਿਭਾ ਰਿਹਾ ਹੈ। ਇਸ ਯਾਦਗਾਰੀ ਅੰਕ ਲਈ ਮੈਗਜ਼ੀਨ ਦੇ ਕਾਮੇ ਵਧਾਈ ਦੇ ਹੱਕਦਾਰ ਹਨ।

**ਦਮਨਜੀਤ ਕੌਰ, ਅੰਮ੍ਰਿਤਸਰ**

ਲੇਖਾਂ ਸਬੰਧੀ ਤਰਕਸ਼ੀਲ ਕਾਮਿਆਂ ਰਾਹੀਂ ਕੀਤੀ ਗਈ ਮਿਹਨਤ ਕਾਬਿਲ-ਏ-ਤਾਰੀਫ਼ ਸੀ। ਟਾਈਟਲ ਪੰਨੇ ਵਿੱਚ ਹੋਰ ਸੋਧ ਹੋਣੀ ਚਾਹੀਦੀ ਹੈ। ਤਰਕਸ਼ੀਲ ਲਹਿਰ ਦੀ ਸਾਰਥਿਕਤਾ, ਸੰਪਾਦਕੀ, ਰੈਸ਼ਨੇਲਿਜ਼ਮ ਬਨਾਮ ਮਾਰਕਸਵਾਦ ਤੇ ਹੋਰ ਲੇਖ ਪਸੰਦ ਆਏ। ਪੁਰਾਣੇ ਮੈਗਜ਼ੀਨਾਂ ਦੀਆਂ ਛਪੀਆਂ ਤਸਵੀਰਾਂ ਦੇਖ ਕੇ ਲਹਿਰ ਦੀ ਉਡਾਣ ਦਾ ਪਤਾ ਲੱਗਦਾ ਹੈ। ਹੇਮ ਰਾਜ ਸਟੈਨੋ ਤੇ ਰਾਜਪਾਲ ਜੀ ਦੇ ਲੇਖ ਵੀ ਸ਼ਲਾਘਾਯੋਗ ਹੁੰਦੇ ਹਨ। ਸਰਗਰਮੀਆਂ ਸਾਰੀਆਂ ਇਕਾਈਆਂ ਦੀਆਂ ਪੂਰੀਆਂ ਛਪੀਆਂ ਹੋਣੀਆਂ ਚਾਹੀਦੀਆਂ ਹਨ। ਸਿਲਵਰ ਜੁਬਲੀ ਅੰਕ ਦਾ ਸਾਰਾ ਮੈਟਰ ਪੜ੍ਹਨਯੋਗ ਤੇ ਸਾਂਭਣਯੋਗ ਸੀ।

**ਗੋਰਾ ਹੁਸ਼ਿਆਰਪੁਰੀ, (ਚੰਡੀਗੜ੍ਹ)**

92 ਪੰਨਿਆਂ ਦਾ ਸਿਲਵਰ ਜੁਬਲੀ ਅੰਕ ਬਹੁਤ ਹੀ ਪਸੰਦ ਆਇਆ। ਇਸ ਅੰਕ ਵਿੱਚ ਤਰਕਸ਼ੀਲ ਲਹਿਰ ਦਾ ਪਿਛਲੇ 25 ਸਾਲਾਂ ਦਾ ਇਤਿਹਾਸ ਸਮੋਇਆ ਹੋਇਆ ਹੈ। ਇਸ ਵਾਰ ਦਾ ਟਾਈਟਲ ਪੰਨਾ ਵੀ ਸੱਚਮੁਚ ਹੀ ਲਹਿਰ ਦੇ ਸਫਰ ਨੂੰ ਦਰਸਾਉਂਦਾ ਸੀ ਤੇ ਮਗਰਲੇ ਪੰਨੇ ਤੇ ਸਾਡੇ ਸਮਿਆਂ ਦੇ ਨਾਇਕਾਂ ਦੇ ਕਥਨ ਮੈਗਜ਼ੀਨ ਦੀ ਦਿੱਖ ਨੂੰ ਤਾਂ ਚਾਰ ਚੰਨ ਲਾਉਂਦੇ ਹੀ ਸਨ, ਨਾਲ ਹੀ ਪਾਠਕਾਂ ਲਈ ਪ੍ਰੇਰਨਾ ਸ੍ਰੋਤ ਵੀ ਸਨ। ਇਸ ਵਿਸ਼ੇਸ਼ ਅੰਕ ਲਈ ਅਦਾਰਾ ਸੱਚਮੁਚ ਵਧਾਈ ਦਾ ਪਾਤਰ ਹੈ।

**ਪ੍ਰੋ. ਅਮਨਦੀਪ, ਕੱਚਾ ਕਾਲੇਵਾਲਾ (ਫਿਰੋਜ਼ਪੁਰ)**

ਆਖਰੀ ਪੰਨਾ

# ਸਾਹਿਤ ਤੇ ਤਰਕਸ਼ੀਲਤਾ



ਗੋਰਾ ਹੁਸ਼ਿਆਰਪੁਰੀ

ਜਦੋਂ ਮੈਂ ਹਾਲੇ ਬਾਲ ਸਾਹਿਤ ਵਰਗਾ ਹੀ ਸੀ ਜਦੋਂ ਮੈਂ ਕਈ ਵਰ੍ਹੇ ਪਹਿਲਾਂ ਸਾਹਿਤ ਦੀ ਉਂਗਲ ਫੜੀ ਤੇ ਕਿਤਾਬਾਂ ਨਾਲ ਦੋਸਤੀ ਪਾ ਕੇ ਉਨ੍ਹਾਂ ਤੋਂ ਕੁੱਝ ਸਿੱਖਣ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਅੱਖਰਾਂ ਨੇ ਮੇਰੀ ਸੋਚ ਅੰਦਰ ਅਜਿਹੀ ਜੁਗਨੂੰਆਂ ਦੀ ਲੜੀ ਲਾ ਦਿੱਤੀ ਜਿਸ ਨਾਲ ਮੈਂ ਕਦਮ ਦਰ ਕਦਮ ਅੱਗੇ ਤੁਰਦਾ ਗਿਆ। ਮੇਰੀਆਂ ਸੋਚਾਂ ਦੇ ਦਰਵਾਜੇ ਖੁੱਲ੍ਹਦੇ ਗਏ। ਮੈਨੂੰ ਆਪਣੇ ਆਲੇ-ਦੁਆਲੇ ਦੀ ਪੂਰੀ ਸਮਝ ਆਉਂਦੀ ਗਈ। ਦਿਨ-ਬ-ਦਿਨ ਰੁੱਖਾਂ, ਪੰਛੀਆਂ, ਨਦੀਆਂ, ਦਰਿਆਵਾਂ, ਡੰਡੀਆਂ-ਪਗਡੰਡੀਆਂ, ਗੀਤਾਂ, ਕਵਿਤਾਵਾਂ ਅਤੇ ਨਜ਼ਮਾਂ ਨਾਲ ਮੇਰੀ ਸਾਂਝ ਪੈਂਦੀ ਗਈ। ਉਹ ਹਰ ਪਲ ਮੈਨੂੰ ਜਗਾਉਂਦੀਆਂ ਤੇ ਸੁਲਾਉਂਦੀਆਂ।

ਸਵੇਰ ਹੁੰਦੇ ਸਾਰ ਮੇਰੇ ਨਾਲ ਉਠ ਪੈਂਦੀਆਂ। ਫਿਰ ਸਾਰਾ ਦਿਨ ਮੇਰੇ ਨਾਲ ਹੀ ਰਹਿੰਦੀਆਂ। ਮੇਰੇ ਜਜ਼ਬਾਤਾਂ ਤੇ ਖਿਆਲਾਂ ਨੂੰ ਟੁੰਬਦੀਆਂ ਰਹਿੰਦੀਆਂ। ਫਿਰ ਮੈਂ ਆਪਣੇ ਨੇੜੇ ਚੰਡੀਗੜ੍ਹ ਦੀਆਂ ਸਾਹਿਤ ਸਭਾਵਾਂ ਵਿੱਚ ਆਪਣੀਆਂ ਕਵਿਤਾਵਾਂ ਤੇ ਗੀਤਾਂ ਨੂੰ ਲੇਖਕਾਂ ਤੇ ਪਾਠਕਾਂ ਦੇ ਰੂਬਰੂ ਕਰਨ ਲੱਗਿਆ। ਮੈਂ ਸਾਹਿਤ ਸਭਾਵਾਂ ਨਾਲ ਜੁੜਿਆ। ਵਡੇਰੀ ਉਮਰ ਵਾਲੇ ਲੇਖਕ ਵੀ ਜਾਤਾਂ, ਧਰਮਾਂ ਅਤੇ ਕਿਸਮਤਾਂ 'ਚ ਪਏ ਹੋਏ ਦੇਖੇ ਪਰ ਮੇਰੀ ਸੋਚ ਦਿਨੋ-ਦਿਨ ਤਰਕਸ਼ੀਲਤਾ ਵੱਲ ਵਧਦੀ ਗਈ। ਇਸ ਤੋਂ ਮਗਰੋਂ ਮੇਰੀ ਤਰਕਸ਼ੀਲ ਮਿੱਤਰਾਂ ਨਾਲ ਸਾਂਝ ਹੋ ਗਈ। ਮੈਨੂੰ ਹੌਲੀ-ਹੌਲੀ ਪਤਾ ਚਲਦਾ ਗਿਆ ਕਿ ਤਰਕਸ਼ੀਲ ਸਮਾਜ ਵਿੱਚ ਵਿਗਿਆਨਕ ਸੋਚ ਨਾਲ ਬਿਨਾ ਕਿਸੇ ਸੁਆਰਥ ਤੋਂ ਕੰਮ ਕਰਨ ਵਾਲੇ ਮਿੱਤਰ ਹਨ ਜਿਨ੍ਹਾਂ ਨੇ ਪੰਜਾਬ, ਭਾਰਤ ਤੋਂ ਲੈ ਕੇ ਕੈਨੇਡਾ ਤੱਥ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਅਤੇ ਜੋਤਸ਼ੀਆਂ ਨੂੰ ਕਰੋੜਾਂ ਰੁਪਏ ਦੇ ਇਨਾਮਾਂ ਨਾਲ ਚੁਣੌਤੀ ਦੇ ਰੱਖੀ ਹੈ। ਜਿਨ੍ਹਾਂ ਗੈਰ ਵਿਗਿਆਨਕ ਗੱਲਾਂ ਪਿੱਛੇ ਲੱਗ ਕੇ ਮਨੁੱਖ ਆਪਣੀ ਸਦੀਆਂ ਤੋਂ ਹੀ ਲੁੱਟ ਕਰਵਾਈ ਜਾ ਰਿਹਾ ਹੈ। ਮੈਂ ਤਰਕਸ਼ੀਲ ਸਾਹਿਤ ਵਾਚਣ ਉਪਰੰਤ ਸੁਸਾਇਟੀ ਦਾ ਸੰਵਿਧਾਨ ਤੇ ਐਲਾਨਨਾਮਾ ਵਾਚਿਆ। ਫਿਰ ਮੈਨੂੰ ਸਮਝ ਲੱਗੀ ਕਿ 'ਤਰਕਸ਼ੀਲ ਬਣਨਾ ਔਖਾ ਹੈ ਪਰ ਹੈ ਮਾਣ ਵਾਲੀ ਗੱਲ'। ਜਿਨ੍ਹਾਂ ਤਰਕਸ਼ੀਲ ਮਿੱਤਰਾਂ ਨੇ ਕੁੱਝ ਹੀ ਸਮੇਂ 'ਚ ਪੰਜਾਬ ਤੋਂ ਲੈ ਕੇ ਕੈਨੇਡਾ, ਅਮਰੀਕਾ ਤੱਕ ਕਿਤਾਬਾਂ, ਨਾਟਕਾਂ ਤੇ ਸੈਮੀਨਾਰਾਂ ਨਾਲ ਹਜ਼ਾਰਾਂ ਹੀ ਪਰਿਵਾਰਾਂ ਦੀ ਸੋਚ ਬਦਲ ਕੇ ਉਨ੍ਹਾ ਨੂੰ ਜੋਤਸ਼ੀਆਂ, ਅੰਧਵਿਸ਼ਵਾਸਾਂ ਅਤੇ ਧਾਰਮਿਕ ਅੰਧਵਿਸ਼ਵਾਸਾਂ ਤੋਂ ਛੁਟਕਾਰਾ ਦਿਵਾ ਦਿੱਤਾ ਹੈ ਜਿਨ੍ਹਾਂ ਨੇ ਸਰੀਰ ਦਾਨ ਅਤੇ ਅੱਖਾਂ ਦਾਨ ਕਰਨ ਦੀ ਪਹਿਲ ਕਰ ਕੇ ਹਜ਼ਾਰਾਂ ਹੀ ਨਜ਼ਰ ਵਿਹੂਣੇ ਲੋਕਾਂ ਨੂੰ ਰੌਸ਼ਨੀ ਦਿੱਤੀ ਹੈ।

ਅਸਲ 'ਚ ਅੰਧਵਿਸ਼ਵਾਸਾਂ ਅਤੇ ਸਮਾਜ ਚੋਂ ਖਤਮ ਹੋ ਰਹੀਆਂ ਨੈਤਿਕ ਕਦਰਾਂ-ਕੀਮਤਾਂ ਬਾਰੇ ਲੇਖਕਾਂ, ਸਾਹਿਤਕਾਰਾਂ ਅਤੇ ਸਾਹਿਤ ਸਭਾਵਾਂ ਦੀ ਵੀ ਜ਼ਿੰਮੇਵਾਰੀ ਹੈ ਪਰ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਚੋਂ ਬਹੁਤ ਸਾਰੇ ਸੱਜਣ ਤਾਂ ਅਜੇ ਖੁਦ ਹੀ ਕਿਸਮਤਾਂ, ਜਾਤਾਂ, ਧਰਮਾਂ, ਅੰਧਵਿਸ਼ਵਾਸਾਂ ਅਤੇ ਪਿਛਾਂਹ ਖਿੱਚੂ ਰੀਤੀ-ਰਿਵਾਜਾਂ ਦੇ ਦੁਆਲੇ ਹੀ ਘੁੰਮ ਰਹੇ ਹਨ। ਇਸ ਤਰਾਂ ਕਹਿਣੀ ਤੇ ਕਰਨੀ ਦਾ ਅੰਤਰ ਬਣਿਆ ਰਹਿੰਦਾ ਹੈ। ਸਾਹਿਤ ਲੋਕਾਂ ਲਈ ਰਾਹ ਦਸੇਰਾ ਬਣਨਾ ਚਾਹੀਦਾ ਹੈ ਇਹ ਕਹਿ ਕੇ ਨਹੀਂ ਸਰਦਾ ਕਿ ਸਾਹਿਤ ਕਲਾ ਲਈ ਹੁੰਦਾ ਹੈ। ਪਿੱਛੇ ਜਿਹੇ ਇੱਕ ਲੇਖਕ ਸਭਾ ਦੀ ਚੋਣ, ਜੰਗ ਦਾ ਮੈਦਾਨ ਹੀ ਬਣ ਗਈ ਸੀ। ਅਸਲ 'ਚ ਮੈਂ ਇਨ੍ਹਾਂ ਮਾਂ ਬੋਲੀ ਦੇ ਸੇਵਕਾਂ ਨੂੰ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਤਰਕਸ਼ੀਲ ਸਾਹਿਤ ਨੇ ਪੰਜਾਬੀ ਪਾਠਕਾਂ ਦੀ ਗਿਣਤੀ 'ਚ ਜ਼ਿਕਰਯੋਗ ਵਾਧਾ ਕੀਤਾ ਹੈ। ਮੈਗਜ਼ੀਨ 'ਤਰਕਸ਼ੀਲ' ਪੰਜਾਬੀ/ਹਿੰਦੀ ਕੋਈ ਵੀਹ ਕੁ ਹਜ਼ਾਰ ਦੇ ਕਰੀਬ ਛਪ ਰਿਹਾ ਹੈ। ਹੁਣ ਤੱਕ ਲੱਖ ਤੋਂ ਉਪਰ 'ਤੇ ਦੇਵ ਪੁਰਸ਼ ਹਾਰ ਗਏ' ਕਿਤਾਬ ਪੰਜਾਬੀ 'ਚ ਲੋਕਾਂ ਦੇ ਘਰਾਂ 'ਚ ਜਾ ਚੁੱਕੀ ਹੈ। ਹੋਰ ਤਾਂ ਹੋਰ ਤਰਕਸ਼ੀਲ ਮਿੱਤਰ ਜਿੱਥੇ ਕਿਤੇ ਵੀ ਆਪਣਾ ਨਾਟਕ ਜਾਂ ਸੈਮੀਨਾਰ ਕਰਦੇ ਹਨ ਤਾਂ ਲੋਕੀ ਹਜ਼ਾਰਾਂ ਰੁਪਏ ਦਾ ਤਰਕਸ਼ੀਲ ਸਾਹਿਤ ਹੱਥੋ-ਹੱਥੀ ਖ਼ਰੀਦ ਲੈਂਦੇ ਹਨ। **ਜੇਕਰ ਮੈਂ ਵੀ ਆਪਣੇ ਆਪ ਨੂੰ ਸਾਹਿਤ ਸਭਾਵਾਂ ਤੱਕ ਹੀ ਸੀਮਿਤ ਰੱਖਦਾ ਅਤੇ ਤਰਕਸ਼ੀਲ ਲਹਿਰ ਨਾਲ ਨਾ ਜੁੜਦਾ ਤਾਂ ਮੇਰਾ ਜੀਵਨ ਅਧੂਰਾ ਹੋਣਾ ਸੀ। ਹੁਣ ਮੈਂ ਸਾਹਿਤ ਦੇ ਨਾਲ-ਨਾਲ ਤਰਕਸ਼ੀਲ ਲਹਿਰ ਦਾ ਇੱਕ ਜ਼ਿੰਮੇਵਾਰ ਸਿਪਾਹੀ ਹਾਂ** ਤੇ ਮੇਰਾ ਮਿਸ਼ਨ ਲੋਕਾਈ ਨੂੰ ਅੰਧਵਿਸ਼ਵਾਸਾਂ ਦੇ ਚੱਕਰਵਿਊ ਵਿੱਚੋਂ ਕੱਢ ਕੇ ਸਮੇਂ ਦੇ ਹਾਣ ਦਾ ਕਰਨਾ ਹੈ। ਤਰਕਸ਼ੀਲ ਨਜ਼ਰੀਆ ਹੀ ਸਮਾਜ ਦੇ ਭਲੇ ਤੇ ਜੀਵਨ ਦੀ ਖੁਸ਼ਹਾਲੀ ਦਾ ਜਾਮਨ ਬਣੇਗਾ। ਬਕੌਲ ਸ਼ਾਇਰ:

ਬਲ ਵੇ ਤਰਕ ਦਿਆ ਦੀਵਿਆ, ਅਸਾਂ ਪੰਧ ਰੁਸ਼ਨਾਉਣੇ,<br>
ਜੋ ਜਾਗਦਿਆਂ ਵੀ ਸੌਂ ਰਹੇ ਉਹ ਲੋਕ ਜਗਾਉਣੇ।



9779332761

## ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17. ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਮੁਲਾਕਾਤਾਂ
29. ਅੰਧ ਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ
30. ਆਡੀਓ ਕੈਸਿਟ ਤਰਕਸ਼ੀਲ ਵਿਚਾਰ
31. ਟੀ.ਵੀ. ਸੀਰੀਅਲ, 'ਤਰਕ ਦੀ ਸਾਣ 'ਤੇ'




## ਅੰਧ ਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ

ਲੇਖਕ : ਹੇਮ ਰਾਜ ਸਟੈਨੋ

ਪ੍ਰਕਾਸ਼ਕ :
ਤਰਕਸ਼ੀਲ ਸੁਸਾਇਟੀ ਪੰਜਾਬ

ਇਸ ਪੁਸਤਕ ਵਿੱਚ ਸਮਾਜਕ ਪ੍ਰਬੰਧ, ਕਿਰਤ, ਲੁੱਟ ਨੂੰ ਕਾਇਮ ਰੱਖਣ ਵਾਲੇ ਉਸਾਰ, ਪਦਾਰਥ ਅਤੇ ਚੇਤਨਾ ਦੇ ਅੰਤਰ ਸਬੰਧ, ਲੁੱਟ ਰਹਿਤ ਸਮਾਜ, ਅੰਧ ਵਿਸ਼ਵਾਸੀ ਵਰਤਾਰੇ, ਧਰਮ, ਫਿਰਕਾਪ੍ਰਸਤੀ, ਨਾਸਤਕਤਾ ਦਾ ਪ੍ਰਚਾਰ, ਜਮਾਤੀ ਨਜ਼ਰੀਆ, ਵਿਗਿਆਨਕ ਨਜ਼ਰੀਆ, ਕਾਰਨ-ਕਾਰਜ-ਨਿਯਮ ਆਦਿ ਵਿਸ਼ਿਆਂ ਦੀ ਉਦਾਹਰਣਾਂ ਸਹਿਤ ਵਿਆਖਿਆ ਦੇ ਨਾਲ-ਨਾਲ ਇਨ੍ਹਾਂ ਨੂੰ ਸਿਧਾਂਤਕ ਤੌਰ 'ਤੇ ਪ੍ਰਭਾਸ਼ਿਤ ਵੀ ਕੀਤਾ ਗਿਆ ਹੈ।

## ਮੁਲਾਕਾਤਾਂ

ਪ੍ਰਕਾਸ਼ਕ :
ਤਰਕਸ਼ੀਲ ਸੁਸਾਇਟੀ ਪੰਜਾਬ

ਕੀਮਤ 30 ਰੁਪਏ




'ਤਰਕਸ਼ੀਲ' 'ਚ ਛਪੀਆਂ ਪ੍ਰਸਿੱਧ ਲੇਖਕਾਂ, ਬੁੱਧੀਮਾਨਾਂ, ਵਿਗਿਆਨੀਆਂ, ਪੱਤਰਕਾਰਾਂ ਤੇ ਹੋਰਨਾਂ ਰਾਜਾਂ 'ਚ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ ਲਈ ਪ੍ਰਤੀਬੱਧ ਸੰਸਥਾਵਾਂ ਦੇ ਆਗੂਆਂ ਨਾਲ ਕੀਤੀਆਂ ਗਈਆਂ ਮੁਲਾਕਾਤਾਂ 'ਤੇ ਅਧਾਰਿਤ ਇਹ ਪੁਸਤਕ ਆਪਣੇ ਆਪ 'ਚ ਇੱਕ ਮੀਲ ਪੱਥਰ ਹੈ। ਇਨ੍ਹਾਂ ਮੁਲਾਕਾਤਾਂ 'ਚ ਜਿੱਥੇ ਵਿਗਿਆਨੀਆਂ ਨੇ ਆਪਣੀਆਂ ਖੋਜਾਂ ਤੇ ਵਿਗਿਆਨ ਨੂੰ ਮਾਨਵ ਦੇ ਹਿੱਤ 'ਚ ਵਰਤਣ ਦੀ ਆਵਾਜ਼ ਬੁਲੰਦ ਕੀਤੀ ਹੈ ਉੱਥੇ ਨਾਲ ਹੀ ਸਾਡੇ ਚਿੰਤਕਾਂ ਨੇ ਤਰਕਸ਼ੀਲ ਲਹਿਰ ਦੀ ਸਾਰਥਕਤਾ ਸਾਬਤ ਕਰਦਿਆਂ ਲੋਕਾਈ ਦੇ ਭਲੇ ਲਈ ਸਾਬਤ ਕਦਮੀਂ ਅੱਗੇ ਵਧਦੇ ਰਹਿਣ ਦਾ ਸੰਦੇਸ਼ ਦਿੱਤਾ ਹੈ। ਆਪਣੇ 'ਚ ਗਿਆਨ, ਅਗਵਾਈ ਤੇ ਜ਼ਿੰਦਗੀ ਦਾ ਸੁਨੇਹਾ ਸਮੋਈ ਬੈਠੀ ਇਹ ਪੁਸਤਕ ਹਰੇਕ ਪੰਜਾਬੀ ਪਾਠਕ ਦੇ ਹੱਥ ਹੋਣੀ ਚਾਹੀਦੀ ਹੈ।

ਜਿਲਦ ਨੰ. 10 ਰਜਿ ਨੰ: PUNPUN/2002/5393 ਅੰਕ : 4

## ਸੈਮੀਨਾਰਾਂ ਦੀ ਲੜੀ



ਸੰਗਰੂਰ ਇਕਾਈ ਵੱਲੋਂ ਕੀਤੇ ਗਏ ਸੈਮੀਨਾਰ ਵਿੱਚ ਮੁੱਖ ਬੁਲਾਰਾ ਸੁਰਜੀਤ ਦੌਧਰ, ਮਾਸਟਰ ਪਰਮਵੇਦ ਅਤੇ ਸਰੋਤੇ




ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸ਼ਾਹਕੋਟ ਵੱਲੋਂ ਕਰਵਾਏ ਗਏ ਸੈਮੀਨਾਰ ਵਿੱਚ ਵਿਚਾਰ ਪੇਸ਼ ਕਰਦੇ ਹੋਏ ਮੁੱਖ ਵਕਤਾ ਰਾਜਪਾਲ ਸਿੰਘ ਅਤੇ ਹਾਜ਼ਰ ਸਰੋਤੇ




ਰੈਸ਼ਨਲ ਅਕੈਡਮੀ ਪਟਿਆਲਾ ਵੱਲੋਂ ਵਿਦਿਆਰਥੀਆਂ ਵਿੱਚ ਚੇਤਨਾ ਪੈਦਾ ਕਰਨ ਲਈ ਕਰਵਾਏ ਪ੍ਰੋਗਰਾਮ 'ਚ ਸ਼ਿਰਕਤ ਕਰ ਰਹੇ ਵਿਦਿਆਰਥੀ, ਸਟਾਫ ਅਤੇ ਕਾਰਕੁੰਨ

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................